


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਨਾਨਕਸ਼ਾਹੀ ੫੪੩ ਜੂਨ 2011

ਜਿਲਦ ੫੫ ਅੰਕ ੩

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ. (ਪੰਜਾਬੀ,ਅੰਗਰੇਜ਼ੀ,ਹਿੰਦੀ), ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥ (ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਹਾੜ ਮਹੀਨੇ ਦੀ ਅਤਿ ਗਰਮੀ ਵਾਲੀ, ਮਨ-ਤਨ ਨੂੰ ਕਸ਼ਟ ਦੇਣ ਵਾਲੀ ਬਹਾਰ, ਇਸ ਦੇ ਤਪਸ਼ ਭਰੇ ਮਾਹੌਲ ਦਾ ਵਰਣਨ ਕਰਦੇ ਹੋਏ ਮਨੁੱਖ ਮਾਤਰ ਨੂੰ ਪ੍ਰਭੂ-ਮਿਲਾਪ ਦਾ ਗੁਰਮਤਿ ਗਾਡੀ ਮਾਰਗ ਬਖਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਾੜ ਦਾ ਮਹੀਨਾ ਉਸ ਜੀਵ ਨੂੰ ਤਪਦਾ ਲੱਗਦਾ ਹੈ ਜਿਸ ਦੇ ਕੋਲ ਉਸ ਹਰੀ ਪਰਮਾਤਮਾ ਦਾ ਨਾਮ ਨਹੀਂ, ਜੋ ਸਾਰੇ ਜਗਤ ਨੂੰ ਜੀਵਨ ਬਖਸ਼ਣ ਵਾਲੇ ਅਕਾਲ ਪੁਰਖ ਨੂੰ ਛੱਡ ਕੇ ਦੂਸਰੇ ਮਨੁੱਖ ਕੋਲੋਂ ਕੁਝ ਪ੍ਰਾਪਤ ਕਰਨ ਦੀ ਆਸ ਕਰਦਾ ਹੈ। ਗੁਰੂ ਪਾਤਸ਼ਾਹ ਸਾਨੂੰ ਸਮਝਾਉਣਾ ਲੋੜਦੇ ਹਨ ਕਿ ਸਾਨੂੰ ਸੱਚੇ ਤੇ ਸਦੀਵੀ ਅਨੰਦ ਤੇ ਸੁਖ ਦੇ ਸੋਮੇ ਪਰਮਾਤਮਾ ਤੋਂ ਹੀ ਸੱਚੇ ਸੁਖ ਦੀ ਆਸ ਕਰਨੀ ਚਾਹੀਦੀ ਹੈ। ਉਕਤ ਵਿਚਾਰ ਅਧੀਨ ਸੱਚਾਈ ਤੋਂ ਬੇਖਬਰ ਸਾਡੀ ਸਧਾਰਨ ਮਨੁੱਖਾਂ ਦੀ ਅਣਚਾਹੀ ਹਾਲਤ ਨੂੰ ਵੇਖਦਿਆਂ ਸਤਿਗੁਰੂ ਜੀ ਹੋਰ ਸਪਸ਼ਟ ਕਰਦੇ ਹਨ ਕਿ ਪਰਮਾਤਮਾ ਨਾਲੋਂ ਦੂਸਰੇ ਭਾਵ ਸੰਸਾਰਕ ਮੋਹ-ਪਿਆਰ ਵਿਚ ਤਾਂ ਖੁਆਰ ਹੀ ਹੋਈਦਾ ਹੈ ਅਤੇ ਗਲ ਵਿਚ ਜਮ ਵਾਲੀ ਫਾਹੀ ਹੀ ਪੈਂਦੀ ਹੈ। ਦੂਜਾ ਮੋਹ ਭਾਵ ਸੰਸਾਰਿਕ ਮੋਹ ਬੀਜ ਕੇ ਰੂਹਾਨੀ ਪ੍ਰਾਪਤੀ ਦੀ ਆਸ ਨਹੀਂ ਕੀਤੀ ਜਾ ਸਕਦੀ ਕਿਉਂਕਿ ਜਿਹੋ ਜਿਹਾ ਕੋਈ ਬੀਜਦਾ ਹੈ ਉਹ ਵੱਢਦਾ ਵੀ ਤਾਂ ਉਹੀ ਹੈ, ਉਹ ਸੰਸਾਰਿਕ ਮੋਹ ਰੂਪੀ ਕਰਮ ਨਾਲ ਆਪਣੇ ਮੱਥੇ ਜਾਂ ਭਾਗਾਂ ਵਿਚ ਖੁਦ ਖੁਆਰੀ ਲਿਖਵਾਉਂਦਾ ਹੈ। ਇਸ ਉਲਾਰੂ ਸੰਸਾਰਿਕ ਮੋਹ ਵਿਚ ਫਸਿਆਂ ਜੀਵਨ ਰੂਪੀ ਰਾਤ ਬੀਤ ਜਾਂਦੀ ਹੈ ਤਾਂ ਜਗਤ 'ਤੇ ਆਉਣ ਦੇ ਮਨੋਰਥ ਵਿਚ ਅਸਫਲ ਹੋਣ ਕਰਕੇ ਮਨੁੱਖੀ-ਜੀਵ ਨੂੰ ਇੱਥੋਂ ਨਿਰਾਸ਼ ਜਾਣਾ ਪੈਂਦਾ ਹੈ। ਉਕਤ ਹਾਲਤ ਬਹੁਤੇ ਸੰਸਾਰਿਕ ਜੀਵਾਂ ਦੀ ਹੈ। ਇਸ ਦੇ ਰੂ-ਬ-ਰੂ ਗੁਰੂ ਪਾਤਸ਼ਾਹ ਜੀ ਮਾਲਕ ਪਰਮਾਤਮਾ ਅੱਗੇ ਜੋਦੜੀ ਕਰਦੇ ਹਨ ਕਿ ਹੇ ਮਾਲਕ ਜੀ, ਆਪ ਜੀ ਕਿਰਪਾ ਕਰੋ ਕਿ ਮਨ-ਅੰਤਰ ਵਿਚ ਆਪ ਜੀ ਦੇ ਦੀਦਾਰ ਦੀ ਤਾਂਘ ਉਤਪੰਨ ਹੋ ਜਾਵੇ ਕਿਉਂਕਿ ਆਪ ਜੀ ਤੋਂ ਬਿਨਾਂ ਹੋਰ ਕੋਈ ਸਹਾਰਾ ਇਸ ਦੁਨੀਆਂ 'ਤੇ ਭਰੋਸੇਯੋਗ ਹੈ ਹੀ ਨਹੀਂ। ਗੁਰੂ ਸਾਹਿਬ ਰੂਹਾਨੀ ਭੇਦ ਪ੍ਰਗਟਾਉਂਦੇ ਹੋਏ ਕਥਨ ਕਰਦੇ ਹਨ ਕਿ ਜਿਸ ਮਨੁੱਖੀ ਮਨ ਵਿਚ ਮਾਲਕ ਪਰਮਾਤਮਾ ਵੱਸ ਜਾਂਦਾ ਹੈ ਉਹ ਜੀਵਨ ਰੂਪੀ ਹਾੜ ਦੇ ਮਹੀਨੇ ਦੀ ਤਪਸ਼ ਵਿਚ ਵੀ ਸੁਖ ਹੀ ਮਾਣਦਾ ਹੈ ਤੇ ਉਸ ਲਈ ਹਾੜ ਵੀ ਸੁਹਾਵਣਾ ਹੈ। ■

ਸੰਪਾਦਕੀ

# ਸ਼ਾਂਤੀ, ਧੀਰਜ ਤੇ ਉੱਚੇ ਹੌਂਸਲੇ ਨਾਲ ਸਿੱਖ ਸੰਘਰਸ਼ ਨੂੰ ਜਾਰੀ ਰੱਖਣਾ ਸਮੇਂ ਦੀ ਲੋੜ

*ਸ੍ਰੀ ਗੁਰੂ ਨਾਨਕ ਪਾਤਸ਼ਾਹ ਦੁਆਰਾ ਸਾਜਿਆ-ਨਿਵਾਜਿਆ ਸਿੱਖ ਪੰਥ ਸ਼ੁਰੂ ਤੋਂ ਹੀ ਸਮੇਂ ਦੇ ਰਾਜਨੀਤਿਕ ਅਤੇ ਹੋਰ ਕਈ ਪ੍ਰਕਾਰ ਦੇ ਜਬਰ-ਜ਼ੁਲਮ ਦੇ ਖ਼ਿਲਾਫ ਅਵਾਜ਼ ਉਠਾਉਂਦਾ ਆ ਰਿਹਾ ਹੈ। ਗੁਰੂ ਸਾਹਿਬਾਨ ਦੀ ਸੱਚ ਆਧਾਰਿਤ ਤੇ ਮਨੁੱਖਤਾ ਦੀ ਹਿਤੂ ਨਿਰਮਲ ਵਿਚਾਰਧਾਰਾ ਤੇ ਸੱਚੇ-ਸੁੱਚੇ ਉਪਦੇਸ਼ ਦੀ ਸੇਧ ਵਿਚ ਚੱਲਦਾ ਹੋਇਆ ਸਿੱਖ-ਪੰਥ ਨਾ ਕੇਵਲ ਆਪਣੇ ਸਗੋਂ ਸਮੂਹ ਮਨੁੱਖਤਾ ਦੇ ਭਲੇ ਲਈ ਵੀ ਸੁਹਿਰਦ ਸੰਵੇਦਨਾ ਤੇ ਨਿਰਮਲ ਭਾਵਨਾ ਰੱਖਦਾ ਹੈ। ਹੱਕ-ਸੱਚ ਤੇ ਨਿਆਂ ਨੂੰ ਸਮਰਪਿਤ ਸਿੱਖ ਪੰਥ ਨਾ ਕਿਸੇ ਤੋਂ ਡਰਦਾ ਹੈ ਤੇ ਨਾ ਹੀ ਕਿਸੇ ਨੂੰ ਡਰਾਉਂਦਾ ਹੈ। ਐਪਰ ਸਮੇਂ ਦੀਆਂ ਕੂੜ-ਕੁਸੱਤ ਦੀ ਬਦਨੀਅਤੀ 'ਤੇ ਚੱਲਣ ਵਾਲੀਆਂ ਜ਼ੁਲਮੀ ਵਿਵਸਥਾਵਾਂ ਸਿੱਖ ਪੰਥ ਦੇ ਇਸ ਸੁਭਾਅ ਨੂੰ ਹਜ਼ਮ ਨਹੀਂ ਕਰ ਸਕਦੀਆਂ।*

*ਸੰਸਾਰ ਵਿਚ ਸਮੇਂ-ਸਮੇਂ ਹੋਏ ਮਹਾਨ ਪੁਰਖਾਂ ਨੇ ਦਰਅਸਲ ਹਰੇਕ ਧਰਮ ਦੀ ਸਥਾਪਨਾ ਮਨੁੱਖ-ਮਾਤਰ ਦੇ ਵਾਸਤੇ ਇਕ ਸੁਚੱਜੀ ਜੀਵਨ-ਜਾਚ ਨਿਰਧਾਰਤ ਕਰਦਿਆਂ ਹੀ ਕੀਤੀ ਪਰ ਸਮੇਂ ਦੇ ਅੱਗੇ ਚੱਲਦਿਆਂ ਕਈ ਧਰਮਾਂ ਵਿਚ ਮਜ਼੍ਹਬੀ ਕੱਟੜਵਾਦ ਆ ਗਿਆ। ਕੁੱਲ ਸੰਸਾਰ ਵਿਚ ਮਜ਼੍ਹਬੀ ਕੱਟੜਵਾਦ ਨੇ ਧਰਮ ਦੇ ਨਾਂ 'ਤੇ ਬੇਦੋਸ਼ੀ ਲੋਕਾਈ ਨੂੰ ਭਰਮਾਇਆ, ਭਟਕਾਇਆ, ਤਪਾਇਆ ਤੇ ਖਪਾਇਆ ਹੈ। ਅੱਜ ਵੀ ਸੰਸਾਰ ਦੇ ਕਈ ਹਿੱਸਿਆਂ ਵਿਚ ਇਹ ਅਣਚਾਹਿਆ ਵਰਤਾਰਾ ਜਾਰੀ ਹੈ।*

*ਮੱਧਕਾਲ ਵਿਚ ਸਮੇਂ ਦੇ ਕੱਟੜਵਾਦੀਆਂ ਨੂੰ ਗੁਰੂ ਨਾਨਕ ਪਾਤਸ਼ਾਹ ਦੁਆਰਾ ਚਲਾਈ ਸਰਬਸਾਂਝੀਵਾਲਤਾ 'ਤੇ ਆਧਾਰਿਤ ਸਿੱਖੀ ਲਹਿਰ ਨਾ ਸੁਖਾਈ ਜਿਸ ਕਰਕੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਜਿਹੀ ਉੱਚੀ-ਸੁੱਚੀ ਤੇ ਨਿਰਮਲ ਸ਼ਖ਼ਸੀਅਤ ਨੂੰ ਸ਼ਹੀਦ ਹੋਣਾ ਪਿਆ। ਸਿੱਖ ਪੰਥ ਅਥਵਾ ਸਿੱਖ ਧਰਮ ਵਿਚ ਗੁਰੂ ਜੀ ਦੀ ਸ਼ਹਾਦਤ ਪਹਿਲੀ ਸ਼ਹਾਦਤ ਹੈ। ਇਸ ਸ਼ਹਾਦਤ ਨੇ ਆਉਣ ਵਾਲੇ ਸਿੱਖ ਇਤਿਹਾਸ ਦੀ ਸਿਰਜਨਾ ਵਿਚ ਆਧਾਰਭੂਤ ਹਿੱਸਾ ਪਾਇਆ। ਇਸ ਸ਼ਹਾਦਤ ਨੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸੁਚੱਜੀ ਤੇ ਨਿਰਮਲ ਰੂਹਾਨੀ ਅਗਵਾਈ ਵਿਚ ਸਿੱਖ ਪੰਥ ਨੂੰ ਵਕਤ ਦੇ ਜ਼ੁਲਮ-ਜਬਰ ਤੇ ਅਨਿਆਂ ਨਾਲ ਟੱਕਰ ਲੈਣ ਵਾਸਤੇ ਸ਼ਸਤਰਬਧ ਸੰਘਰਸ਼ ਦੀ ਦਿਸ਼ਾ ਵੱਲ ਤੋਰਿਆ, ਜਿਹੜਾ ਸੰਘਰਸ਼ ਕਿ ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਦੇ ਸਾਜੇ-ਨਿਵਾਜੇ ਖਾਲਸਾ ਪੰਥ ਦੀ ਸਿਰਜਣਾ ਹੋਣ ਉਪਰੰਤ ਸਿਖਰਾਂ ਨੂੰ ਛੂਹ ਗਿਆ ਤੇ ਓੜਕ ਨੂੰ ਦਸਮੇਸ਼ ਪਿਤਾ ਦੇ ਹੀ ਥਾਪੜੇ ਤੇ ਆਸ਼ੀਰਵਾਦ ਦਾ ਸਦਕਾ ਜਿਸ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਰਾਜਨੀਤਿਕ ਤੇ ਸੈਨਿਕ ਅਗਵਾਈ ਵਿਚ ਹੱਕ-ਸੱਚ*

*ਆਧਾਰਿਤ ਖਾਲਸਾਈ ਰਾਜ ਦੇਸ਼ ਦੇ ਇਕ ਖਿੱਤੇ ਵਿਚ ਕਾਇਮ ਕਰ ਕੇ ਹੀ ਦਮ ਲਿਆ। ਜੇਕਰ ਇਸ ਨੂੰ ਵਕਤੀ ਤੌਰ 'ਤੇ ਮੁੜ ਖ਼ਤਮ ਕਰਨ ਦੀ ਨਾਪਾਕ ਕੋਸ਼ਿਸ਼ ਫ਼ਰੁੱਖ਼ਸੀਅਰ ਦੇ ਸਮੇਂ ਕੀਤੀ ਗਈ ਤਾਂ ਉਹ ਕੋਸ਼ਿਸ਼ ਬਹੁਤੀ ਦੇਰ ਕਾਮਯਾਬ ਨਾ ਹੋ ਸਕੀ। ਸਿੱਖ ਰਾਜ ਕਾਇਮ ਹੋ ਕੇ ਹੀ ਰਿਹਾ। ਸਿੱਖ ਮਿਸਲਾਂ ਦੇ ਅਧੀਨ ਰਾਜ ਵਿਚ ਲੋਕਾਈ ਨੂੰ ਪੂਰਨ ਸੁਰੱਖਿਆ, ਨਿਆਂ, ਸੁਖ, ਸ਼ਾਂਤੀ ਤੇ ਖੁਸ਼ਹਾਲੀ ਨਸੀਬ ਹੋਈ ਜੋ ਕਿ ਦੇਸ਼ ਦੀ ਲੋਕਾਈ ਵਾਸਤੇ, ਹਜ਼ਾਰਾਂ ਵਰ੍ਹਿਆਂ ਦੇ ਅਨਿਆਂ ਤੇ ਜ਼ੁਲਮ-ਜਬਰ ਨੂੰ ਸਹਿਣ ਮਗਰੋਂ ਇਕ ਨਵੀਂ ਨਿਵੇਕਲੀ ਅਨੁਭੂਤੀ ਸੀ। ਸਿੱਖਾਂ ਨੇ ਨਾ ਕੇਵਲ ਖੁਦ ਅਜ਼ਾਦੀ ਦਾ ਸੁਆਦ ਚੱਖਿਆ ਸਗੋਂ ਦੇਸ਼ ਦੀ ਸਰਬ-ਸਧਾਰਨ ਲੋਕਾਈ ਨੂੰ ਵੀ ਚਖਾਇਆ। ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਉੱਤਰ-ਪੱਛਮੀ ਭਾਰਤ ਦੇ ਇਕ ਕਾਫੀ ਵੱਡੇ ਖਿੱਤੇ ਵਿਚ ਜਿਹੜਾ ਆਦਰਸ਼ਵਾਦੀ ਤੇ ਲੋਕ-ਕਲਿਆਣਕਾਰੀ ਖਾਲਸਾਈ ਰਾਜ ਵੇਖਣ ਮਾਨਣ ਨੂੰ ਮਿਲਿਆ ਉਸ ਦੀ ਸੋਹਬਤ ਤੇ ਵਡਿਆਈ ਅੱਜ ਵੀ ਸੁਣਨ-ਪੜ੍ਹਨ ਨੂੰ ਮਿਲਦੀ ਹੈ। ਇਸ ਪਿੱਛੇ ਮੂਲ ਪ੍ਰੇਰਨਾ ਗੁਰੂ ਸਾਹਿਬਾਨ ਦੀ ਹੀ ਮਹਿਸੂਸੀ ਜਾ ਸਕਦੀ ਹੈ। ਅਕਬਰ ਬਾਦਸ਼ਾਹ ਦੇ ਵੇਲੇ ਵੀ ਕੱਟੜਵਾਦੀ ਮੌਲਾਣੇ ਹੱਕ-ਸੱਚ ਤੇ ਨਿਆਂ ਦੀ ਸਿੱਖੀ ਲਹਿਰ ਨੂੰ ਖ਼ਤਮ ਕਰਨ ਵਾਸਤੇ ਸਰਗਰਮ ਹੋਏ ਪਰ ਉਨ੍ਹਾਂ ਨੂੰ ਅਕਬਰ ਦੀ ਠੀਕ ਸੋਚ ਕਰਕੇ ਸਫਲਤਾ ਨਾ ਮਿਲ ਸਕੀ। ਫਿਰ ਜਹਾਂਗੀਰ ਦੇ ਸਮੇਂ ਉਨ੍ਹਾਂ ਕੱਟੜਵਾਦੀਆਂ ਦੇ ਮਨਸੂਬਿਆਂ ਨੂੰ ਪੂਰੇ ਹੋਣ ਦਾ ਰਾਹ ਮਿਲ ਗਿਆ। ਗੁਰੂ-ਘਰ ਦੇ ਦਰਵਾਜ਼ੇ ਤਾਂ ਕੁੱਲ ਮਨੁੱਖਤਾ ਵਾਸਤੇ ਹਰਦਮ ਖੁੱਲ੍ਹੇ ਰਹਿੰਦੇ ਸਨ ਸੋ ਜਹਾਂਗੀਰ ਦੇ ਪੁੱਤਰ ਖੁਸਰੋ ਵਾਸਤੇ ਵੀ ਇਹ ਬੰਦ ਨਹੀਂ ਹੋ ਸਕਦੇ ਸਨ। ਕੱਟੜ ਮੌਲਾਣਿਆਂ ਨੂੰ ਇਹ ਇਕ ਬਹਾਨਾ ਮਿਲ ਗਿਆ ਜਹਾਂਗੀਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਵਿਰੁੱਧ ਸ਼ਾਹੀ ਹੁਕਮ ਜਾਰੀ ਕਰਨ ਲਈ ਉਕਸਾਉਣ ਦਾ। ਉਂਞ ਜਹਾਂਗੀਰ ਦੀ ਆਪਣੀ ਕੱਟੜਵਾਦੀ ਤੇ ਸੌੜੀ ਦ੍ਰਿਸ਼ਟੀ ਵੀ ਗੁਰੂ ਸਾਹਿਬ ਦੀ ਸ਼ਹੀਦੀ ਵਾਸਤੇ ਜ਼ਿੰਮੇਵਾਰ ਸੀ ਜਿਸ ਦਾ ਸਪਸ਼ਟ ਸਬੂਤ ਉਸ ਦੀ 'ਤੋਜ਼ਕਿ-ਜਹਾਂਗੀਰੀ' ਵਿੱਚੋਂ ਮਿਲਦਾ ਹੈ। ਬਾਦਸ਼ਾਹ ਨੇ ਗੁਰੂ ਜੀ 'ਤੇ ਜ਼ੁਰਮਾਨਾ ਵੀ ਲਾਇਆ ਸੀ ਪਰ ਗੁਰੂ ਪਾਤਸ਼ਾਹ ਨੇ ਜ਼ੁਰਮਾਨਾ ਭਰਨ ਨਾਲੋਂ ਹੱਕ-ਸੱਚ ਲਈ ਸ਼ਹਾਦਤ ਦੇਣ ਦਾ ਰਾਹ ਚੁਣਿਆ। ਗੁਰੂ ਸਾਹਿਬ ਨੂੰ ਅਸਹਿ ਤੇ ਅਕਹਿ ਕਸ਼ਟ ਦਿੱਤੇ ਗਏ। ਸਖ਼ਤ ਗਰਮੀ ਦੇ ਜੂਨ ਮਹੀਨੇ ਵਿਚ ਤਵੀ ਤਪਾ ਕੇ, ਤਪਦੀ ਤਵੀ 'ਤੇ ਬਿਠਾਇਆ ਗਿਆ। ਆਪ ਜੀ ਦੇ ਸੀਸ 'ਤੇ ਤਪਦੀ ਰੇਤ ਦੇ ਕੜਛੇ ਭਰ-ਭਰ ਕੇ ਪਾਏ ਗਏ। ਗੁਰੂ ਜੀ ਨੂੰ ਉਬਲਦੇ ਪਾਣੀ ਵਿਚ ਬਿਠਾਇਆ ਗਿਆ। ਓੜਕ ਛਾਲੇ-ਛਾਲੇ ਹੋਏ ਸਰੀਰ ਨੂੰ ਰਾਵੀ ਦੇ ਪਾਣੀਆਂ ਵਿਚ ਵਹਾ ਦਿੱਤਾ ਗਿਆ। ਘੋਰ ਦੁਖਦਾਇਕ ਗੱਲ ਇਹ ਹੈ ਕਿ ਜਿਹੜੀ ਹਿੰਦੁਸਤਾਨੀ ਕੌਮ ਦੀ ਬੰਦਖਲਾਸੀ ਵਾਸਤੇ ਸਿੱਖ ਗੁਰੂ ਸਾਹਿਬਾਨ ਨੇ ਅਥਾਹ ਘਾਲਨਾਵਾਂ ਘਾਲੀਆਂ ਉਸੇ ਕੌਮ ਵਿੱਚੋਂ ਸਮੇਂ ਦੇ ਫੇਰ ਨਾਲ ਰਾਜਗੱਦੀਆਂ 'ਤੇ ਬੈਠੇ ਸੱਤਾਧਾਰੀਆਂ ਨੇ ਬੰਦਖਲਾਸੀ ਕਰਨ ਵਾਲੇ ਸਿੱਖ ਪੰਥ ਨਾਲ ਹੀ ਕਰੂਰ ਵੈਰ-ਭਾਵ ਪਾਲਣ ਦਾ ਘੋਰ ਮੰਦਾ ਵਰਤਾਰਾ ਚਲਾ ਰੱਖਿਆ ਹੈ। ਇਹ ਵਰਤਾਰਾ ਦੇਸ਼ ਦੀ ਅਜ਼ਾਦੀ ਤੋਂ ਛੇਤੀ ਪਿੱਛੋਂ ਸ਼ੁਰੂ ਹੋ ਗਿਆ ਸੀ। ਦੇਸ਼ ਦੇ ਚੋਟੀ ਦੇ ਆਗੂਆਂ ਨੇ ਸਿੱਖ-ਪੰਥ ਜਾਂ ਇਸ ਦੇ ਆਗੂਆਂ ਨਾਲ*

*ਕੀਤੇ ਵਾਅਦੇ ਭੁਲਾ ਦਿੱਤੇ ਤੇ ਸਿੱਖ ਪੰਥ ਨਾਲ ਤਰ੍ਹਾਂ-ਤਰ੍ਹਾਂ ਦੇ ਅਨਿਆਂ ਦਾ ਐਸਾ ਕੁਚੱਕਰ ਚਲਾਇਆ ਕਿ ਹੱਕ-ਸੱਚ ਦੀ ਸਥਾਪਤੀ ਲਈ ਓੜਕ ਸਿੱਖ ਪੰਥ ਨੂੰ ਮੋਰਚਾ ਲਾਉਣਾ ਪਿਆ। ਮੋਰਚੇ ਦੀ ਸਫ਼ਲਤਾ ਤੋਂ ਬੌਖਲਾਹਟ ਵਿਚ ਆ ਕੇ ਸੱਤਾਧਾਰੀਆਂ ਨੇ ਅਨਿਆਂ ਭਰਿਆ ਦਮਨ-ਚੱਕਰ ਹੋਰ ਤੇਜ਼ ਕਰ ਦਿੱਤਾ। ਜੂਨ ਮਹੀਨੇ ਤੇ ਉਹ ਵੀ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਦੇ ਸ਼ਹੀਦੀ ਦਿਵਸ 'ਤੇ ਕੁੱਲ ਦੁਨੀਆਂ ਨੂੰ ਰੂਹਾਨੀ ਸੁਖ ਸ਼ਾਂਤੀ ਤੇ ਅਨੰਦ ਪ੍ਰਦਾਨ ਕਰਨ ਵਾਲੇ ਅਲੌਕਿਕ ਕੇਂਦਰੀ ਧਰਮ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸ਼ਹੀਦੀ ਦਿਵਸ ਮਨਾ ਰਹੀਆਂ ਸਿੱਖ ਸੰਗਤਾਂ ਉੱਪਰ ਨਸਲਕੁਸ਼ੀ ਦੇ ਇਰਾਦਿਆਂ ਨਾਲ ਵੱਡਾ ਫੌਜੀ ਹਮਲਾ ਕਰਵਾ ਦਿੱਤਾ, ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਨੂੰ ਗੋਲੀਆਂ ਨਾਲ ਛਲਣੀ ਕੀਤਾ ਤੇ ਅਕਾਲ ਦੀ ਸ਼ਕਤੀ ਦੇ ਪ੍ਰਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਟੈਂਕਾਂ ਤੇ ਤੋਪਾਂ ਦੇ ਗੋਲਿਆਂ ਨਾਲ ਉਡਾ ਕੇ ਆਪਣੀ ਮਜ਼੍ਹਬੀ ਕੱਟੜਤਾ ਅਤੇ ਰਾਜਨੀਤਿਕ ਸੋਚ ਦੇ ਦੀਵਾਲੀਏਪਣ ਦਾ ਸਬੂਤ ਸਾਰੀ ਦੁਨੀਆਂ ਨੂੰ ਦਿੱਤਾ। ਇਹ ਸਾਕਾ ਨਿਰਸੰਦੇਹ ਤੀਜਾ ਘੱਲੂਘਾਰਾ ਹੈ ਜਿਸ ਨੂੰ ਭੁਲਾ ਸਕਣਾ ਨਾ-ਮੁਮਕਿਨ ਹੈ। ਫਿਰ ਵੀ ਸਿੱਖ ਪੰਥ ਨੂੰ ਗੁਰੂ ਸਾਹਿਬ ਨੇ ਬੇਮਿਸਾਲ ਸ਼ਾਂਤੀ, ਧੀਰਜ ਤੇ ਉੱਚੇ ਹੌਂਸਲੇ ਜਿਹੇ ਗੁਣਾਂ ਨਾਲ ਇੰਨਾ ਭਰਪੂਰ ਕੀਤਾ ਹੋਇਆ ਹੈ ਕਿ ਸਿੱਖ ਪੰਥ ਨੇ ਕਦੇ ਵੀ ਜਬਰ ਕਰਨ ਵਾਲਿਆਂ ਦੀ ਕੌਮ ਉੱਪਰ ਸਮੂਹਿਕ ਹਮਲਿਆਂ ਦੀ ਭੈੜੀ ਨੀਤੀ ਨੂੰ ਕਿਸੇ ਵੀ ਹਾਲਤ ਵਿਚ ਕਦਾਚਿਤ ਵੀ ਨਹੀਂ ਅਪਣਾਇਆ। ਸਿੱਖ ਪੰਥ ਦੇ ਅਜਿਹੇ ਗੁਣਾਂ ਦਾ ਵੀ ਅਕ੍ਰਿਤਘਣਾਂ ਨੇ ਸਦਾ ਅਯੋਗ ਲਾਭ ਹੀ ਲਿਆ ਜਿਸ ਦਾ ਸਬੂਤ ਨਵੰਬਰ ੮੪ ਦੀ ਸਿੱਖ ਨਸਲਕੁਸ਼ੀ ਹੈ। ਢਾਈ ਦਹਾਕਿਆਂ ਤੋਂ ਵੱਧ ਸਮਾਂ ਗੁਜ਼ਰ ਚੁੱਕਾ ਹੈ ਪਰ ਘੋਰ ਜ਼ੁਲਮ ਜਬਰ ਤੇ ਅਨਿਆਂ ਦਾ ਸ਼ਿਕਾਰ ਹੋਏ ਸਿੱਖ ਪੰਥ ਨੂੰ ਵਕਤ ਦੀ ਸਰਕਾਰ ਸੀਮਤ ਜਾਂ ਚਿੰਨ੍ਹਾਤਮਕ ਨਿਆਂ ਦੇਣ ਵਾਸਤੇ ਵੀ ਤਿਆਰ ਨਹੀਂ ਹੈ। ਇਸ ਸੂਰਤ-ਏ-ਹਾਲ ਵਿਚ ਧੀਰਜ ਤੇ ਉੱਚੇ ਹੌਂਸਲੇ ਸਹਿਤ ਸਿੱਖ ਸੰਘਰਸ਼ ਨੂੰ ਮੱਠਾ ਨਾ ਪੈਣ ਦੇਣਾ ਅਤੇ ਜਾਰੀ ਰੱਖਣਾ ਹੀ ਇੱਕੋ ਇੱਕ ਰਾਹ ਹੈ। ਪੰਚਮ ਪਾਤਸ਼ਾਹ ਦੇ ਸ਼ਹੀਦੀ ਦਿਵਸ'ਤੇ ਜੂਨ ਚੌਰਾਸੀ ਦੇ ਸਾਕੇ ਦੇ ਦਿਨਾਂ ਨੂੰ ਸ਼ਿੱਦਤ ਨਾਲ ਯਾਦ ਕਰਦਿਆਂ ਸਾਨੂੰ ਸਮੂਹ ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਨੂੰ ਹੱਕ-ਸੱਚ ਤੇ ਨਿਆਂ ਲਈ ਸੰਘਰਸ਼ ਵਿਚ ਆਪਣਾ-ਆਪਣਾ ਹਿੱਸਾ ਖੁਦ ਨਿਰਧਾਰਤ ਕਰਨ ਤੇ ਹਿੱਸਾ ਪਾਉਣ ਦੀ ਦਿਸ਼ਾ ਵਿਚ ਤੁਰਨ ਵਾਸਤੇ ਇਕਰਾਰ ਕਰਨਾ ਚਾਹੀਦਾ ਹੈ। ਕਿਸੇ ਕਵੀ ਨੇ ਕਿਹਾ ਹੈ:*

*ਲੱਖਾਂ ਹਨੇਰੀਆਂ ਵਿਚ, ਲੱਖਾਂ ਹਨੇਰਿਆਂ ਵਿਚ,*
*ਜੋ ਰਹੇ ਜਗਦੀ ਜਾਗਦੀ, ਸ਼ਮਸ਼ੀਰ ਸਾਂਭ ਰੱਖੀਂ!*



---

## ਸੋਧ

ਗੁਰਮਤਿ ਪ੍ਰਕਾਸ਼ ਦੇ ਮਈ ੨੦੧੧ ਦੇ ਸਫ਼ਾ ਨੰ: ੯ 'ਤੇ 'ਰਾਏ ਬੁਲਾਰ ਦੇ ਮੋਦੀਖਾਨੇ' ਦੀ ਜਗ੍ਹਾ 'ਨਵਾਬ ਦੌਲਤ ਖਾਨ ਦੇ ਮੋਦੀਖਾਨੇ' ਪੜ੍ਹਿਆ ਜਾਵੇ। -ਸੰਪਾਦਕ

# ਸਿੱਖ ਧਰਮ ਵਿਚ ਸ਼ਹੀਦੀ ਦਾ ਸੰਕਲਪ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਧਰਮ ਵਿਚ ਸ਼ਹੀਦੀ ਦਾ ਬਹੁਤ ਉੱਚਾ ਸਥਾਨ ਹੈ। ਸਿੱਖ ਪੰਥ ਵਿਚ ਸ਼ਹੀਦਾਂ ਦਾ ਬੇਮਿਸਾਲ ਸਤਿਕਾਰ ਕੀਤਾ ਜਾਂਦਾ ਹੈ। ਰੋਜ਼ਾਨਾ ਅਰਦਾਸ ਵਿਚ ਸ਼ਹੀਦ ਸਿੰਘਾਂ-ਸਿੰਘਣੀਆਂ ਨੂੰ ਯਾਦ ਕੀਤਾ ਜਾਂਦਾ ਹੈ। ਸ਼ਹੀਦਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਸ਼ਹੀਦੀ ਪਾਈ ਪਰ ਸਿਦਕ ਨਹੀਂ ਹਾਰਿਆ। ਉਨ੍ਹਾਂ ਨੇ ਨਿੱਜੀ ਹਿੱਤਾਂ ਤੋਂ ਉੱਪਰ ਉੱਠ ਕੇ ਸਰਬੱਤ ਦੇ ਭਲੇ ਲਈ ਅਤੇ ਹੱਕ-ਸੱਚ ਲਈ ਕੁਰਬਾਨੀ ਦਿੱਤੀ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ:

*ਸ਼ਹੀਦੋਂ ਕੀ ਕਤਲਗਾਹ ਸੇ, ਕਿਆ ਬੇਹਤਰ ਹੈ ਕਾਅਬਾ,*
*ਸ਼ਹੀਦੋਂ ਕੀ ਖਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।*

ਸਰਬੱਤ ਮਾਨਵਤਾ ਦੇ ਕਲਿਆਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ-ਧਰਮ ਦੀ ਨੀਂਹ ਰੱਖੀ। ਇਸ ਧਰਮ ਦਾ ਮੁੱਖ ਸਿਧਾਂਤ ਇੱਕੋ ਇੱਕ ਨਿਰਾਕਾਰ ਪਰਮਾਤਮਾ ਦੇ ਹੁਕਮ ਨੂੰ ਮੰਨਣਾ ਤੇ ਪਛਾਣਨਾ ਹੈ। ਹੁਕਮ ਨੂੰ ਪਛਾਣਨ ਲਈ ਗੁਰ- ਸ਼ਬਦ ਵਿਚ ਲੀਨ ਹੋ ਕੇ ਹਉਮੈ ਨੂੰ ਮਿਟਾਉਣ ਤੇ ਹਿਰਦੇ ਵਿਚ ਪ੍ਰਭੂ ਦੇ ਨਾਮ ਨੂੰ ਵਸਾਉਣ ਦੀ ਲੋੜ ਹੁੰਦੀ ਹੈ। ਇਸ ਬਿਖਮ ਮਾਰਗ 'ਤੇ ਚੱਲਣ ਲਈ ਆਪਣੀ ਮੱਤ ਨੂੰ ਗੁਰੂ ਦੀ ਮੱਤ ਦੇ ਅਧੀਨ ਕਰਨਾ ਹੁੰਦਾ ਹੈ। ਇਹ ਕਿਰਿਆ ਆਪਣਾ ਸੀਸ ਭੇਟ ਕਰਨ ਦੇ ਸਮਾਨ ਹੀ ਹੈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸੰਦੇਸ਼ ਦਿੱਤਾ ਹੈ ਕਿ ਜਿਸ ਨੇ ਗੁਰਮਤਿ ਦੇ ਮਾਰਗ 'ਤੇ ਚੱਲਣਾ ਹੈ, ਉਹ ਆਪਣਾ ਸੀਸ ਤਲੀ 'ਤੇ ਧਰ ਕੇ ਆਵੇ, ਭਾਵ ਦ੍ਰਿੜ੍ਹ-ਚਿਤ ਹੋ ਕੇ ਆਵੇ ਅਤੇ ਆਪਣੀ ਸੰਸਾਰਕ ਬਿਰਤੀ 'ਤੇ ਕੱਚੀ ਮੱਤ ਦੇ ਤਿਆਗ ਕਰਨ ਵਿਚ ਕੋਈ ਝਿਜਕ ਨਾ ਰੱਖੇ:

*- ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ ॥*

*(ਪੰਨਾ ੧੪੧੨)*

*- ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ (ਪੰਨਾ ੧੧੦੨)*

ਸੈਮਿਟਿਕ ਧਰਮਾਂ ਵਿਚ ਸ਼ਹੀਦੀ ਦੀ ਲੰਮੀ ਪਰੰਪਰਾ ਹੈ। ਸੁਕਰਾਤ ਤੋਂ ਲੈ ਕੇ ਹਜ਼ਰਤ ਈਸਾ, ਮਨਸੂਰ, ਸ਼ਮਸ ਤਬਰੇਜ਼ ਆਦਿ ਅਨੇਕ ਸੂਫੀ ਫਕੀਰਾਂ ਤੇ ਜਹਾਦਾਂ ਵਿਚ ਜਾਨ ਵਾਰਨ ਵਾਲਿਆਂ ਨੂੰ ਸ਼ਹੀਦੀ ਦਾ ਮਰਤਬਾ ਪ੍ਰਾਪਤ ਹੈ। ਭਾਰਤੀ ਸੰਸਕ੍ਰਿਤੀ

---

** ਚੇਅਰਮੈਨ, ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ; ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਵਿਚ ਸ਼ਹੀਦੀ ਦੀ ਪਰੰਪਰਾ ਨਹੀਂ ਮਿਲਦੀ ਸਗੋਂ ਬਲੀ ਦੇਣ ਤੇ 'ਵਧ' ਕਰਨ ਦੀ ਪ੍ਰਥਾ ਪ੍ਰਚਲਤ ਸੀ। ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਯੱਗ ਕੀਤੇ ਜਾਂਦੇ ਸਨ ਜਿਨ੍ਹਾਂ ਵਿਚ ਪਸ਼ੂਆਂ ਦੀ ਬਲੀ ਦਿੱਤੀ ਜਾਂਦੀ ਸੀ। ਇਹ ਮੰਨਿਆ ਜਾਂਦਾ ਸੀ ਕਿ ਪਰਮਾਤਮਾ ਅਵਤਾਰ ਧਾਰ ਕੇ ਪਾਪੀ ਪੁਰਖਾਂ ਦਾ 'ਵਧ' ਕਰਦਾ ਹੈ।

ਇਸਲਾਮ ਦੇ ਪ੍ਰਚਾਰਕਾਂ ਨੂੰ ਹਿੰਦੁਸਤਾਨ ਦੀ ਕਿਸੇ ਵੀ ਸਦਾਚਾਰਕ ਉੱਚਤਾ ਜਾਂ ਅਧਿਆਤਮ ਦੀ ਅਵਸਥਾ ਦਾ ਸਤਿਕਾਰ ਨਹੀਂ ਸੀ। ਉਹ ਤਲਵਾਰ ਦੇ ਜ਼ੋਰ ਨਾਲ ਸਭ ਨੂੰ ਇਸਲਾਮ ਦੇ ਝੰਡੇ ਹੇਠ ਲਿਆਉਣਾ ਚਾਹੁੰਦੇ ਸਨ। ਉਨ੍ਹਾਂ ਨੇ ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਨੂੰ ਬਿਨਾਂ ਕਿਸੇ ਕਸੂਰ ਦੇ ਮਾਰਨ ਦਾ ਯਤਨ ਕੀਤਾ। ਉਨ੍ਹਾਂ ਦੀ ਪਰਮਾਤਮਾ ਨੇ ਰੱਖਿਆ ਕੀਤੀ ਤੇ ਉਹ ਬਚ ਗਏ ਪਰ ਇਸ ਦੇ ਨਾਲ ਹੀ ਇਹ ਵੀ ਵੇਖਿਆ ਜਾ ਸਕਦਾ ਹੈ ਕਿ ਉਨ੍ਹਾਂ ਦੇ ਮਨ ਵਿਚ ਜ਼ੁਲਮ ਦੇ ਵਿਰੁੱਧ ਰੋਸ ਦੀ ਲਹਿਰ ਉੱਠ ਰਹੀ ਸੀ, ਉਹ ਆਪਣਾ ਧਰਮ ਕਿਸੇ ਹਾਲਤ ਵਿਚ ਵੀ ਨਹੀਂ ਛੱਡਣਾ ਚਾਹੁੰਦੇ ਸਨ। ਇਸ ਲਈ ਉਹ ਆਪਣੀ ਜਾਨ ਵੀ ਕੁਰਬਾਨ ਕਰ ਦੇਣਾ ਚਾਹੁੰਦੇ ਸਨ।

ਬ੍ਰਾਹਮਣਵਾਦ ਨੇ ਲੋਕਾਂ ਦੀ ਲੁੱਟ-ਖਸੁੱਟ ਕਰਨ ਲਈ ਹੋਰ ਕਈ ਤਰ੍ਹਾਂ ਦੇ ਡਰਾਂ ਦੇ ਨਾਲ ਮੌਤ ਦਾ ਡਰ ਲੋਕਾਂ ਦੇ ਮਨਾਂ ਉੱਤੇ ਬਿਠਾਇਆ ਹੋਇਆ ਸੀ। ਇਸ ਲਈ ਭਾਰਤੀ ਲੋਕ ਮਰਨ ਤੋਂ ਬਹੁਤ ਡਰਦੇ ਸਨ। ਧਰਮ ਪ੍ਰਤੀ ਉਨ੍ਹਾਂ ਵਿਚ ਕੱਟੜਤਾ ਤਾਂ ਸੀ ਪਰ ਦ੍ਰਿੜ੍ਹਤਾ ਦੀ ਘਾਟ ਸੀ। ਉਹ ਜਾਨ ਦੀ ਰੱਖਿਆ ਲਈ ਤਾਂ ਧਰਮ ਮੰਨਣ ਨੂੰ ਤਿਆਰ ਸਨ ਪਰ ਧਰਮ ਦੀ ਰੱਖਿਆ ਲਈ ਜਾਨ ਦੇਣ ਤੋਂ ਡਰਦੇ ਸਨ। ਭਗਤ ਕਬੀਰ ਜੀ ਨੇ ਉਨ੍ਹਾਂ ਦੇ ਮਨਾਂ ਵਿੱਚੋਂ ਮੌਤ ਦਾ ਭੈਅ ਕੱਢਣ ਲਈ ਵਿਸ਼ੇਸ਼ ਜ਼ੋਰ ਦਿੱਤਾ ਹੈ। ਇੱਥੋਂ ਤਕ ਉਨ੍ਹਾਂ ਨੇ ਤਾਂ ਮਰਨ ਨੂੰ ਜੀਵਨ ਤੋਂ ਵੀ ਵਧੇਰੇ ਅਨੰਦਮਈ ਦੱਸਿਆ ਹੈ, ਜਿਵੇਂ:

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥* *(ਪੰਨਾ ੧੩੬੫)*

ਉਨ੍ਹਾਂ ਨੇ ਜੀਵ ਨੂੰ ਧਰਮ ਹੇਤ ਲੜਨ ਮਰਨ ਦਾ ਸੰਦੇਸ਼ ਦਿੱਤਾ ਹੈ। ਅਸਲ ਸੂਰਮਾ ਉਹ ਹੈ ਜੋ ਆਪਣਾ ਸਿਦਕ ਕਾਇਮ ਰੱਖਦਾ ਹੈ, ਜੋ ਆਪਣੇ ਮਾਰਗ ਤੋਂ ਡੋਲਦਾ ਨਹੀਂ, ਜੋ ਆਪਣੇ ਧਰਮ ਦਾ ਖੇਤ ਨਹੀਂ ਛੱਡਦਾ ਭਾਵੇਂ ਉਹ ਪੁਰਜਾ-ਪੁਰਜਾ ਹੋ ਕੇ ਕਟ ਮਰੇ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥* *(ਪੰਨਾ ੧੧੦੫)*

ਹੁਕਮ ਨੂੰ ਪਛਾਣਨ ਵਾਲੇ ਇਹੋ ਜਿਹੇ ਮਰਜੀਵੜਿਆਂ ਦੀ ਸ਼ਹੀਦੀ ਹੀ ਸੱਚੀ ਸ਼ਹੀਦੀ ਹੁੰਦੀ ਹੈ। ਇਹ ਸ਼ਹੀਦ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਹੁੰਦੇ ਹਨ। ਇਨ੍ਹਾਂ ਤੋਂ ਬਿਨਾਂ ਜਿਹੜੇ ਵਿਅਕਤੀ ਆਪਣੇ ਨਿੱਜੀ ਹਿੱਤਾਂ ਲਈ, ਹਉਮੈ ਅਧੀਨ ਜਾਂ ਕਿਸੇ ਗ਼ਲਤ ਭਾਵਨਾ ਅਧੀਨ ਲੜ ਕੇ ਮਰਦੇ ਹਨ, ਉਨ੍ਹਾਂ ਦੇ ਮਰਨ 'ਤੇ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ:

*ਨ ਭੀਜੈ ਭੇੜਿ ਮਰਹਿ ਭਿੜਿ ਸੂਰ॥ਨ ਭੀਜੈ ਕੇਤੇ ਹੋਵਹਿ ਧੂੜ॥* *(ਪੰਨਾ ੧੨੩੭)*

ਗੁਰਮਤਿ ਅਨੁਸਾਰ ਰੱਬ ਦੇ ਰਾਹ 'ਤੇ ਚੱਲਣ ਵਾਲੇ ਸਚਿਆਰ ਪੁਰਖਾਂ ਦੀ ਸ਼ਹੀਦੀ ਹੀ ਪਰਵਾਨ ਹੈ।

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥* *(ਪੰਨਾ ੫੮੦)*

ਪਰਮਾਤਮਾ ਨੂੰ ਆਪਣਾ ਆਪਾ ਅਰਪਣ ਕਰ ਦੇਣਾ ਇਕ ਬਹੁਤ ਵੱਡੀ ਕੁਰਬਾਨੀ ਹੈ। ਗੁਰੂ ਸਾਹਿਬ ਨੇ ਸਿੱਖਾਂ ਨੂੰ ਪਰਮਾਤਮਾ ਅੱਗੇ ਪੂਰੀ ਤਰ੍ਹਾਂ ਸਮਰਪਣ ਕਰ ਦੇਣ ਦਾ ਉਪਦੇਸ਼ ਦਿੱਤਾ ਹੈ:

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥*
*(ਪੰਨਾ ੭੫੭)*

ਗੁਰੂ ਸਾਹਿਬ ਮਹਾਨ ਪਰਉਪਕਾਰੀ ਸਨ, ਜੋ ਧਰਤੀ ਦਾ ਭਾਰ ਹਰਨ ਤੇ ਸਰਬੱਤ ਮਾਨਵ ਦੀ ਕਲਿਆਣ ਹਿਤ ਸੰਸਾਰ ਵਿਚ ਆਏ ਸਨ। ਉਨ੍ਹਾਂ ਨੇ ਸੰਸਾਰ ਨੂੰ ਇਕ ਨਵਾਂ ਅਧਿਆਤਮ ਦਰਸ਼ਨ ਦਿੱਤਾ ਤੇ ਮਨੁੱਖ ਨੂੰ ਨਿਰਭਉ ਤੇ ਨਿਰਵੈਰ ਅਕਾਲ ਪੁਰਖ ਨਾਲ ਜੋੜਿਆ। ਇਸ ਤੋਂ ਇਲਾਵਾ ਗੁਰੂ ਸਾਹਿਬ ਆਪਣੇ ਸਮੇਂ ਦੀਆਂ ਰਾਜਨੀਤਿਕ, ਸਮਾਜਿਕ ਤੇ ਆਰਥਿਕ ਪ੍ਰਸਥਿਤੀਆਂ ਤੋਂ ਵੀ ਚੇਤੰਨ ਸਨ। ਉਹ ਇਸ ਪੱਖ ਤੋਂ ਵੀ ਮਾਨਵ ਨੂੰ ਸਹੀ ਸੇਧ ਦੇਣਾ ਚਾਹੁੰਦੇ ਸਨ ਤਾਂ ਜੋ ਮਨੁੱਖਤਾ ਦੀਆਂ ਮੁਸ਼ਕਲਾਂ ਅਤੇ ਮੁਸੀਬਤਾਂ ਦੂਰ ਹੋ ਜਾਣ ਅਤੇ ਸੰਸਾਰ ਉੱਤੇ ਹਲੇਮੀ ਰਾਜ ਦੀ ਸਥਾਪਨਾ ਕੀਤੀ ਜਾ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਅਲੌਕਿਕ ਇਮਾਰਤ ਬਣਵਾਈ। ਉਨ੍ਹਾਂ ਨੇ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਤੇ ਭਗਤਾਂ ਫਕੀਰਾਂ ਦੀ ਬਾਣੀ ਇਕੱਤਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਇਕ ਅਦੁੱਤੀ ਗ੍ਰੰਥ ਤਿਆਰ ਕਰਵਾਇਆ। ਇਸ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ ਗਿਆ। ਸਿੱਖ ਧਰਮ ਦਾ ਇਹ ਵਿਕਾਸ ਕੱਟੜ ਮੁਲਾਣਿਆਂ, ਮੁਗਲ ਸ਼ਾਸਕਾਂ ਅਤੇ ਹਿੰਦੂ ਉੱਚ ਜਾਤੀਆਂ ਨੂੰ ਚੰਗਾ ਨਹੀਂ ਲੱਗਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਤੋਂ ੨ ਸਾਲ ਬਾਅਦ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਾਦਸ਼ਾਹ ਜਹਾਂਗੀਰ ਦੇ ਹੁਕਮ ਅਨੁਸਾਰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਹਿੰਦੁਸਤਾਨ ਦੀ ਧਰਤੀ 'ਤੇ ਇਹ ਪਹਿਲੀ ਸ਼ਹਾਦਤ ਸੀ। ਇਸੇ ਲਈ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦਾਂ ਦਾ ਸਿਰਤਾਜ ਕਿਹਾ ਜਾਂਦਾ ਹੈ। ਉਨ੍ਹਾਂ ਨੇ ਜਗਤ-ਜਲੰਦੇ ਦੀ ਤਪਸ਼ ਨੂੰ ਤੱਤੀ ਤਵੀ 'ਤੇ ਬੈਠ ਕੇ ਆਪਣੇ ਸਰੀਰ ਉੱਤੇ ਝੱਲਿਆ ਸੀ ਅਤੇ ਭਾਣਾ ਮਿੱਠਾ ਕਰ ਕੇ ਮੰਨਿਆ।

ਸ੍ਰੀ ਗੁਰੂ ਤੇਗ ਬਹਾਦਰ ਜੀ ਨਾ ਤਿਲਕ ਲਗਾਉਂਦੇ ਸਨ, ਨਾ ਜਨੇਊ ਪਹਿਨਦੇ ਸਨ। ਇਨ੍ਹਾਂ ਚਿੰਨ੍ਹਾਂ ਨੂੰ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਰੱਦ ਕਰ ਦਿੱਤਾ ਸੀ। ਫੇਰ

ਵੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਤਿਲਕ ਜੰਞੂ ਦੀ ਰਾਖੀ ਲਈ ਦਿੱਲੀ ਵਿਖੇ ਆਪਣਾ ਸੀਸ ਦਿੱਤਾ। ਇਹ ਕੁਰਬਾਨੀ ਉਨ੍ਹਾਂ ਨੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਦਿੱਤੀ ਸੀ। ਆਪਣੀ ਸ਼ਹਾਦਤ ਨਾਲ ਉਨ੍ਹਾਂ ਨੇ ਇਹ ਸੰਦੇਸ਼ ਦਿੱਤਾ ਕਿ ਕਿਸੇ ਨੂੰ ਜ਼ਬਰਦਸਤੀ ਕਿਸੇ ਦਾ ਧਰਮ ਬਦਲਣ ਦਾ ਕੋਈ ਹੱਕ ਨਹੀਂ, ਇਸੇ ਕਰਕੇ ਦਸਮੇਸ਼ ਪਿਤਾ ਜੀ ਨੇ ਲਿਖਿਆ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।*
*ਸਾਧਨ ਹੇਤਿ ਇਤੀ ਜਿਨਿ ਕਰੀ। ਸੀਸੁ ਦੀਆ ਪਰੁ ਸੀ ਨ ਉਚਰੀ।*

*(ਬਿਚਿਤ੍ਰ ਨਾਟਕ)*

ਗੁਰੂ ਜੀ ਦੇ ਨਾਲ ਗਏ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਉਨ੍ਹਾਂ ਤੋਂ ਪਹਿਲਾਂ ਸ਼ਹੀਦ ਕੀਤਾ ਗਿਆ। ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ। ਭਾਈ ਦਿਆਲਾ ਜੀ ਨੂੰ ਦੇਗ ਵਿਚ ਉਬਾਲਿਆ ਗਿਆ। ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਅਗਨ ਭੇਟ ਕਰ ਦਿੱਤਾ ਗਿਆ।

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਸੰਪੂਰਨ ਰੂਪ ਵਿਚ ਮੁਕੰਮਲ ਕੀਤਾ। ਉਨ੍ਹਾਂ ਨੇ ੧੬੯੯ ਈ: ਵਿਚ ਆਦਰਸ਼ਕ ਮਨੁੱਖ  ਖਾਲਸਾ ਦੀ ਸਾਜਨਾ ਕੀਤੀ। ਇਹ, ਉਹ ਹੀ ਸੰਪੂਰਨ ਮਨੁੱਖ ਸੀ ਜਿਸ ਨੂੰ ਪਹਿਲਾਂ ਸਚਿਆਰ, ਗੁਰਮੁਖ ਅਤੇ ਬ੍ਰਹਮ ਗਿਆਨੀ ਦੀ ਸੰਗਿਆ ਦਿੱਤੀ ਗਈ ਸੀ। ਖਾਲਸੇ ਲਈ ਪੰਜ-ਕਕਾਰੀ ਰਹਿਤ ਰੱਖਣੀ ਤੇ ਸ਼ਸਤਰਧਾਰੀ ਹੋਣਾ ਜ਼ਰੂਰੀ ਕਰਾਰ ਦਿੱਤਾ ਗਿਆ ਸੀ। ਗੁਰੂ ਜੀ ਨੇ ਖਾਲਸੇ ਨੂੰ ਇਕ ਸੁਤੰਤਰ ਤੇ ਸੰਪੂਰਨ ਵਿਅਕਤੀ ਦੇ ਤੌਰ 'ਤੇ ਸਿੱਧਾ ਅਕਾਲ ਪੁਰਖ ਦੇ ਅਧੀਨ ਹੀ ਕੀਤਾ ਸੀ ਤੇ ਖਾਲਸੇ ਦੀ ਫਤਿਹ 'ਵਾਹਿਗੁਰੂ ਜੀ ਦੀ ਫਤਿਹ' ਮੰਨੀ ਗਈ। ਖਾਲਸੇ ਦਾ ਇਹ ਉਦੇਸ਼ ਦੱਸਿਆ ਗਿਆ।

*- ਅਰੁ ਸਿਖਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਧਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ।*

*(ਚੰਡੀ ਚਰਿਤ੍ਰ)*

*- ਸੁਖ ਸੰਤਾਂ ਕਰਣੰ, ਦੁਰਮਤਿ ਦਰਣੰ ਕਿਲਬਿਖ ਹਰਣੰ, ਅਸ ਸਰਣੰ।*
*ਜੈ ਜੈ ਜਗ ਕਾਰਣ, ਸ੍ਰਿਸਟਿ ਉਬਾਰਣ, ਮਮ ਪ੍ਰਤਿਪਾਰਣ ਜੈ ਤੇਗੰ।*

*(ਬਿਚਿਤ੍ਰ ਨਾਟਕ)*

ਚਮਕੌਰ ਦੀ ਜੰਗ ਦੁਨੀਆਂ ਦੇ ਇਤਿਹਾਸ ਵਿਚ ਸਭ ਤੋਂ ਵੱਧ ਅਸਾਵੀਂ ਜੰਗ ਸੀ। ਇਕ ਪਾਸੇ ਕੇਵਲ ੪੦ ਕੁ ਸਿੰਘ ਅਤੇ ਦੂਜੇ ਪਾਸੇ ਲੱਖਾਂ ਦੀ ਗਿਣਤੀ ਵਿਚ ਬਾਦਸ਼ਾਹੀ ਫੌਜ ਸੀ। ਸਿੱਖਾਂ ਲਈ ਇਹ ਜੰਗ ਇਕ ਬਹੁਤ ਹੀ ਸਖ਼ਤ ਇਮਤਿਹਾਨ ਸੀ। ਬੇਮਿਸਾਲ ਬੀਰਤਾ ਤੇ ਪੂਰੀ ਚੜ੍ਹਦੀ ਕਲਾ ਵਿਚ ਰਹਿ ਕੇ ਲੜਦਿਆਂ ਹੋਇਆਂ ਸ਼ਹੀਦੀਆਂ ਦੇ ਕੇ ਇਸ ਇਮਤਿਹਾਨ ਨੂੰ ਪਾਸ ਕੀਤਾ ਗਿਆ। ਇਸ ਜੰਗ ਵਿਚ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੋ ਅਜੇ ਚੜ੍ਹਦੀ ਜਵਾਨੀ

ਵਿਚ ਸਨ, ਬਾਕੀ ਸਿੰਘਾਂ ਦੇ ਨਾਲ ਮੁਗ਼ਲਾਂ ਦੇ ਵਿਰੁੱਧ ਲੜਦੇ ਸ਼ਹੀਦ ਹੋ ਗਏ।

ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਜੋ ਅਜੇ ੯ ਅਤੇ ੭ ਸਾਲ ਦੀ ਉਮਰ ਦੇ ਸਨ, ਸਰਹਿੰਦ ਵਿਖੇ ਕੰਧਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤੇ ਗਏ। ਇਨ੍ਹਾਂ ਮਾਸੂਮ ਬੱਚਿਆਂ ਨੇ ਇਕ ਸ਼ਕਤੀਸ਼ਾਲੀ ਸਾਮਰਾਜ ਦੀ ਹਿਰਾਸਤ ਵਿਚ ਰਹਿੰਦਿਆਂ ਕਈ ਦਿਨ ਉਸ ਦੇ ਜਬਰ, ਜ਼ੁਲਮ, ਲਾਲਚ ਤੇ ਝੂਠ ਦਾ ਮੁਕਾਬਲਾ ਜਿਸ ਦਲੇਰੀ, ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਕੀਤਾ, ਦੁਨੀਆਂ ਭਰ ਦੇ ਇਤਿਹਾਸ ਵਿਚ ਇਸ ਦੀ ਮਿਸਾਲ ਨਹੀਂ ਮਿਲਦੀ। ਗੁਰੂ ਜੀ ਦੇ ਮਾਤਾ ਜੀ ਮਾਤਾ ਗੁਜਰੀ ਜੀ ਇਨ੍ਹਾਂ ਬੱਚਿਆਂ ਦੇ ਨਾਲ ਹੀ ਸਨ। ਉਹ ਵੀ ਇੱਥੇ ਸ਼ਹੀਦ ਹੋਏ। ਸਿੱਖ ਚੇਤਨਾ ਇਨ੍ਹਾਂ ਪਵਿੱਤਰ ਆਤਮਾਵਾਂ ਨੂੰ ਕਦੇ ਨਹੀਂ ਭੁਲਾ ਸਕਦੀ। ਇਨ੍ਹਾਂ ਨਿੱਕੀਆਂ ਜਿੰਦਾਂ ਨੇ ਜ਼ੁਲਮ ਦੀ ਹਨ੍ਹੇਰੀ ਵਿਚ ਧਰਮ ਦੀ ਜੋਤ ਨੂੰ ਜਗਦੀ ਰੱਖਿਆ ਹੈ। ਇਨ੍ਹਾਂ ਨੇ ਚੰਗਿਆੜੀਆਂ ਬਣ ਕੇ ਇਕ ਭਾਂਬੜ ਬਾਲ ਦਿੱਤਾ ਅਤੇ ਆਉਣ ਵਾਲੇ ਸਮੇਂ ਵਿਚ ਇਕ ਲੰਮੇ ਸਿੱਖ ਸੰਗਰਾਮ ਨੂੰ ਜਨਮ ਦਿੱਤਾ। ਇਨ੍ਹਾਂ ਦੀ ਸ਼ਹੀਦੀ ਤੋਂ ੬ ਸਾਲਾਂ ਪਿੱਛੋਂ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਸੂਬੇਦਾਰ ਵਜ਼ੀਰ ਖਾਨ ਨੂੰ ਮਾਰ ਕੇ ਸਰਹਿੰਦ ਫਤਿਹ ਕਰ ਲਈ ਅਤੇ ਇਸ ਦੀ ਇੱਟ ਨਾਲ ਇੱਟ ਖੜਕਾ ਕੇ ਸਰਹਿੰਦ ਥੇਹ ਕਰ ਦਿੱਤੀ ਅਤੇ ਸਿੱਖ ਰਾਜ ਦੀ ਸਥਾਪਨਾ ਕੀਤੀ। ਕਿਸੇ ਕਵੀ ਨੇ ਲਿਖਿਆ ਹੈ:

*ਜਦ ਡੁੱਲ੍ਹਦਾ ਖੂਨ ਸ਼ਹੀਦਾਂ ਦਾ ਤਸਵੀਰ ਬਦਲਦੀ ਕੌਮਾਂ ਦੀ।*
*ਰੰਬੀਆਂ ਨਾਲ ਖੋਪਰ ਲਹਿੰਦੇ ਜਦ, ਤਕਦੀਰ ਬਦਲਦੀ ਕੌਮਾਂ ਦੀ।*
*ਜਦ ਚਰਬੀ ਢਲੇ ਸ਼ਹੀਦਾਂ ਦੀ, ਰੂਹਾਂ ਵਿਚ ਚਾਨਣ ਹੋ ਜਾਵੇ।*
*ਜਦ ਉਸਰੇ ਕੰਧ ਸ਼ਹੀਦਾਂ ਦੀ, ਡਿੱਗੀ ਹੋਈ ਕੌਮ ਖਲੋ ਜਾਵੇ।*

ਸਿੱਖ ਇਤਿਹਾਸ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਜੇ ਸਾਰੀ ਦੁਨੀਆਂ ਦੇ ਇਤਿਹਾਸ ਨੂੰ ਵੀ ਇਕ ਪਾਸੇ ਰੱਖ ਲਈਏ ਤਾਂ ਵੀ ਸਿੱਖ ਸ਼ਹੀਦਾਂ ਦੀ ਗਿਣਤੀ ਦੇ ਬਰਾਬਰ ਇਹ ਗਿਣਤੀ ਨਹੀਂ ਪੁੱਜਦੀ। ਸਿੱਖ ਇਤਿਹਾਸ ਦੀ ਇਸ ਮਹਾਨਤਾ ਨੂੰ ਦੂਜੀਆਂ ਕੌਮਾਂ ਦੇ ਇਤਿਹਾਸਕਾਰਾਂ ਨੇ ਵੀ ਮੰਨਿਆ ਹੈ। ਅੱਜ ਸਾਨੂੰ ਅਜੋਕੀਆਂ ਸਖ਼ਤ ਕੌਮੀ ਚੁਨੌਤੀਆਂ ਦੇ ਬਾਵਜੂਦ ਵੀ ਚੜ੍ਹਦੀ ਕਲਾ ਕਾਇਮ ਰੱਖਣੀ ਚਾਹੀਦੀ ਹੈ। ਕਿਉਂਕਿ ਸਾਡੇ ਕੋਲ ਇੰਨਾ ਉੱਚਾ-ਸੁੱਚਾ ਤੇ ਮਹਾਨ ਵਿਰਸਾ ਤੇ ਦਰਸ਼ਨ ਹੈ, ਅੱਜ ਸਾਨੂੰ ਦਹੇਜ, ਨਸ਼ੇ, ਮਾਦਾ ਭਰੂਣ ਹੱਤਿਆ ਤੇ ਪਤਿਤਪੁਣੇ ਦੇ ਖ਼ਿਲਾਫ ਉਸੇ ਦ੍ਰਿੜ੍ਹਤਾ ਨਾਲ ਲੜਨਾ ਚਾਹੀਦਾ ਹੈ ਜਿਹੜੀ ਦ੍ਰਿੜ੍ਹਤਾ ਸਾਡੇ ਮਹਾਨ ਸ਼ਹੀਦਾਂ ਨੇ ਦਰਸਾਈ ਹੈ।

ਅੱਜ ਸਾਨੂੰ ਸਤਿਗੁਰ ਦੇ ਉਪਦੇਸ਼ ਨੂੰ ਸਮਝਣ ਦੀ, ਵਿਚਾਰਨ ਦੀ ਤੇ ਉਸ 'ਤੇ ਅਮਲ ਕਰਨ ਦੀ ਲੋੜ ਹੈ, ਤਾਂ ਜੋ ਸਿੱਖਾਂ ਵਿਚ ਪੁਨਰ ਜਾਗ੍ਰਿਤੀ ਦੀ ਲਹਿਰ ਪੈਦਾ ਕੀਤੀ ਜਾ ਸਕੇ ਤੇ ਸਿੱਖੀ ਆਦਰਸ਼ਾਂ ਨੂੰ ਉਜਾਗਰ ਕੀਤਾ ਜਾ ਸਕੇ।

■

# ਚਾਨਣ ਕਤਲ ਨਹੀਂ ਹੁੰਦੇ

*-ਸ. ਸਤਿਨਾਮ ਸਿੰਘ ਕੋਮਲ**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ, ਸ਼ਾਂਤੀ ਦੇ ਪੁੰਜ, ਸ਼ਹੀਦਾਂ ਦੇ ਸਿਰਤਾਜ, ਬਾਣੀ ਦੇ ਬੋਹਿਥ, ਨਾ ਜਾਣੇ ਕਿੰਨੇ ਕੁ ਲਕਬਾਂ ਨਾਲ ਸਲਾਹੇ ਜਾਂਦੇ ਹਨ। ਜਿਨ੍ਹਾਂ ਦੀ ਲੱਗਭਗ ੪੩ ਸਾਲ ਦੀ ਆਯੂ ਸੰਘਰਸ਼ ਕਰਦਿਆਂ ਹੀ ਲੰਘੀ। ਗੁਰੂ ਜੀ ਨੂੰ ਆਪਣਿਆਂ ਦੀ, ਬਿਗਾਨਿਆਂ ਦੀ, ਸ਼ਾਇਰਾਂ ਦੀ, ਹਾਕਮਾਂ ਦੀ, ਗੁਰੂ-ਦੋਖੀਆਂ ਦੀ ਵਿਰੋਧਤਾ ਦਾ ਸਦਾ ਹੀ ਸਾਹਮਣਾ ਕਰਨਾ ਪਿਆ। ਪਰ ਅਸ਼ਕੇ ਸੱਚੇ ਪਾਤਸ਼ਾਹ ਦੇ ਕਿ ਇਹ ਸਭ ਕੁਝ ਖਿੜੇ-ਮੱਥੇ ਤੇ ਉਸ ਦੀ ਰਜ਼ਾ ਸਮਝ ਕੇ ਹੀ ਸਵੀਕਾਰਦੇ ਰਹੇ। ਜਿੰਨੇ ਹੀ ਉਨ੍ਹਾਂ ਦੇ ਪਰਉਪਕਾਰ ਮਨੁੱਖਤਾ 'ਤੇ ਹਨ ਉਸ ਤੋਂ ਕਿਤੇ ਵੱਧ ਵਕਤ ਦੇ ਹਾਕਮਾਂ, ਤਸੀਹੇ ਦੇ-ਦੇ ਕੇ ਸ਼ਹੀਦ ਕੀਤਾ ਭਾਵੇਂ ਉਨ੍ਹਾਂ ਦੇ ਦੋਖੀਆਂ ਦੀ ਸੂਚੀ ਵਿਚ, ਚੰਦੂ, ਪੀਲੂ, ਕਾਨ੍ਹਾ, ਛੱਜੂ, ਪ੍ਰਿਥੀ ਚੰਦ ਵੀ ਹਨ ਪਰ ਗੁਰੂ ਜੀ ਦੀ ਸ਼ਹਾਦਤ ਦਾ ਅਸਲ ਕਾਰਨ ਸ਼ਰਾਬੀ ਤੇ ਅਯਾਸ਼ ਮੁਗ਼ਲ ਬਾਦਸ਼ਾਹ ਜਹਾਂਗੀਰ, ਕੱਟੜ ਮੁਸਲਮਾਨ ਸ਼ੇਖ ਅਹਿਮਦ ਸਰਹੰਦੀ ਤੇ ਉਸ ਦਾ ਚੇਲਾ ਸ਼ੇਖ ਫਰੀਦ ਬੁਖਾਰੀ ਬਣੇ, ਜੋ ਸਿੱਖਾਂ ਦੀ ਚੜ੍ਹਤ ਨੂੰ ਬਰਦਾਸ਼ਤ ਨਹੀਂ ਕਰ ਸਕੇ। ਉਹ ਜਾਣਦੇ ਸਨ, ਤੇ ਉਨ੍ਹਾਂ ਦਾ ਗਵਾਹ ਮੁਹਸਿਨ ਫਾਨੀ 'ਦਬਿਸਤਾਨ ਮੁਜਾਹਿਬ' ਵਿਚ ਲਿਖਦਾ ਹੈ ਕਿ ਹਿੰਦੁਸਤਾਨ ਦਾ ਕੋਈ ਐਸਾ ਸ਼ਹਿਰ ਨਹੀਂ ਸੀ ਜਿਸ ਵਿਚ ਸਿੱਖ ਨਾ ਵੱਸਦੇ ਹੋਣ। ਇਹ ਗੁਰੂ ਅਮਰਦਾਸ ਜੀ ਦੀਆਂ ਸਥਾਪਿਤ ਕੀਤੀਆਂ ੨੨ ਮੰਜੀਆਂ ਦੇ ਪ੍ਰਭਾਵ ਸਦਕਾ ਸੀ ਜਿਨ੍ਹਾਂ ਵਿਚ ਇਕ ਪ੍ਰਚਾਰਕ ਮੁਸਲਮਾਨ ਤੋਂ ਸਿੱਖ ਸਜਿਆ ਹੋਇਆ ਵੀ ਸੀ ਜਿਸ ਦਾ ਨਾਂ ਅੱਲਾ ਯਾਰ ਖਾਨ ਸੀ।

ਸਿੱਖ ਧਰਮ ਕਿਉਂਕਿ ਲੁੱਟ ਦੇ ਵੀ ਖਿਲਾਫ਼ ਸੀ ਕਿਉਂ ਜੋ ਧਾਰਮਿਕ ਆਗੂ ਜਨਤਾ ਨੂੰ ਭੰਬਲਭੂਸੇ ਵਿਚ ਪਾ ਕੇ ਲੁੱਟ ਰਹੇ ਸਨ। ਅਕਬਰ ਦਾ ਦਰਬਾਰੀ ਮਹੇਸ਼ਦਾਸ (ਬੀਰਬਲ) ਵੀ ਸਿੱਖਾਂ ਪ੍ਰਤੀ ਮਾੜੀ ਸੋਚ ਰੱਖਦਾ ਸੀ। ਜਦ ਵੀ ਸਿੱਖਾਂ ਦੀ ਜਾਂ ਗੁਰੂ ਦੀ ਗੱਲ ਹੁੰਦੀ ਤਾਂ ਉਹ ਗੁਰੂ ਜੀ ਦੇ ਖਿਲਾਫ ਹੀ ਭੁਗਤਦਾ। ਪਰ ਅਕਬਰ ਗੁਰੂ-ਘਰ ਦੀਆਂ ਨੀਤੀਆਂ, ਨਿਰਪੱਖਤਾ, ਨਿਰਵੈਰਤਾ, ਇੱਕੋ ਅਕਾਲ ਪੁਰਖ ਦੀ ਉਸਤਤਿ ਦੇ ਨਿਸ਼ਾਨੇ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਸੋ ਅਕਬਰ ਵੇਲੇ ਬੀਰਬਲ ਵਰਗਿਆਂ ਦੀ ਦਾਲ ਨਹੀਂ ਗਲ਼ੀ। ਬੀਰਬਲ ਪਠਾਣਾਂ ਦੀ ਬਗ਼ਾਵਤ ਦਬਾਉਣ ਗਿਆ ਮਾਰਿਆ ਗਿਆ। ਪਰ ਦੋਖੀ ਗੁਰੂ ਜੀ ਖਿਲਾਫ ਹਰ ਹਰਬਾ

** ੨੪੮, ਅਰਬਨ ਅਸਟੇਟ, ਫੇਜ-੧, ਲੁਧਿਆਣਾ-੧੦ ਮੋ: ੯੯੮੮੩-੧੫੩੭੨*

ਵਰਤਦੇ ਰਹੇ।

ਕਈ ਮੁਸਲਮਾਨ ਕਰਮਚਾਰੀ ਢਿੱਡੋਂ ਤਾਂ ਬਹੁਤ ਔਖੇ ਸਨ ਪਰ ਅਕਬਰ ਵੇਲੇ ਉਨ੍ਹਾਂ ਦੀ ਕੋਈ ਪੇਸ਼ ਨਹੀਂ ਗਈ। ਜਲੰਧਰ ਦੇ ਗਵਰਨਰ ਸੱਯਦ ਅਜ਼ੀਮ ਖਾਂ ਨੇ ਵੀ ਸਿੱਖ ਬਣ ਕੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਕਰਤਾਰਪੁਰ ਸਿੱਖੀ ਪ੍ਰਚਾਰ ਦਾ ਕੇਂਦਰ ਬਣਾਇਆ ਜਾਵੇ। ਸ੍ਰੀ ਅੰਮ੍ਰਿਤਸਰ ਨੇੜੇ ਸ਼ੇਖ ਫੱਤੇ ਦੀ ਗੱਦੀ ਮਸ਼ਹੂਰ ਸੀ, ਜਿਸ ਤੋਂ ਪੰਜ ਮੀਲ ਦੀ ਵਿੱਥ 'ਤੇ ਤਰਨਤਾਰਨ ਸਾਹਿਬ ਦਾ ਵਸਾਉਣਾ ਵੀ ਸਰਵਰੀਆਂ ਲਈ ਹਜ਼ਮ ਕਰਨਾ ਔਖਾ ਸੀ।

ਅਕਬਰ ਦੀ ਸੁਰ, ਪੋਤਰੇ ਖੁਸਰੋ ਨਾਲ ਜ਼ਿਆਦਾ ਮਿਲਦੀ ਸੀ। ਜਹਾਂਗੀਰ ਜੋ ਰੋਜ਼ ਰੱਜਵੀਂ ਸ਼ਰਾਬ ਪੀਂਦਾ ਸੀ ਤੇ ਪਹਿਲੇ ਦਰਜੇ ਦਾ ਅਯਾਸ਼ ਸੀ ਇਸ ਕਰਕੇ ਉਹ ਹਿੰਦੋਸਤਾਨ ਦੀ ਵਾਗਡੋਰ ਇਕ ਸ਼ਰਾਬੀ ਹੱਥ ਨਹੀਂ ਸੀ ਦੇਣਾ ਚਾਹੁੰਦਾ। ਜਹਾਂਗੀਰ ਨੇ ਸ਼ਹਿਨਸ਼ਾਹ ਬਣਨ ਲਈ ਅਕਬਰ ਨੂੰ ਜ਼ਹਿਰ ਵੀ ਦਿਵਾਇਆ ਪਰ ਉਹ ਬਚ ਗਿਆ। ਅਕਬਰ ਕੋਈ ਸਖ਼ਤ ਕਦਮ ਨਾ ਚੁੱਕ ਸਕਿਆ ਤੇ ਪਿਉ ਪੁੱਤ ਵਿਚ ਸਮਝੌਤਾ ਹੋ ਗਿਆ। ੧੬੦੫ ਈ: ਵਿਚ ਜਦ ਅਕਬਰ ਦਾ ਦੇਹਾਂਤ ਹੋ ਗਿਆ ਤਾਂ ਜਹਾਂਗੀਰ ਤਖ਼ਤ ਦਾ ਮਾਲਕ ਬਣ ਗਿਆ। ਉਸ ਨੇ ਖੁਸਰੋ ਨੂੰ ਆਗਰੇ ਕਿਲ੍ਹੇ ਵਿਚ ਮਹਿਲ ਲਈ ਇਕ ਲੱਖ ਰੁਪਿਆ ਦਿੱਤਾ। ਪਰ ਖੁਸਰੋ ਛੇ ਮਹੀਨੇ ਬਾਅਦ ਹੀ ਕਿਲ੍ਹੇ ਵਿੱਚੋਂ ਭੱਜ ਗਿਆ ਤੇ ਪੰਜਾਬ ਵੱਲ ਆ ਗਿਆ, ਉਸ ਨੇ ਕਾਫੀ ਫੌਜ ਇਕੱਠੀ ਕਰ ਲਈ। ਲਾਹੌਰ ਦੇ ਕਿਲ੍ਹੇ 'ਤੇ ਹਮਲਾ ਕਰ ਦਿੱਤਾ। ਨੌਂ ਦਿਨਾਂ ਦੀ ਘੇਰੇਬੰਦੀ ਨਾਲ ਵੀ ਉਹ ਕਿਲ੍ਹੇ 'ਤੇ ਕਬਜ਼ਾ ਨਾ ਕਰ ਸਕਿਆ। ਓਨੇ ਚਿਰ ਨੂੰ ਜਹਾਂਗੀਰ ਦੀਆਂ ਫੌਜਾਂ ਪਹੁੰਚ ਗਈਆਂ ਤਾਂ ਖੁਸਰੋ ਕਾਬਲ ਨੂੰ ਭੱਜ ਤੁਰਿਆ। ਪਰ ਜਹਾਂਗੀਰ ਦੀਆਂ ਫੌਜਾਂ ਨੇ ਚਨਾਬ ਦਰਿਆ ਪਾਰ ਕਰਦਿਆਂ ਖੁਸਰੋ ਨੂੰ ਫੜ ਲਿਆ। ਲਾਹੌਰ ਲਿਆ ਕੇ ਖੁਸਰੋ ਦੀਆਂ ਅੱਖਾਂ ਕੱਢ ਦਿੱਤੀਆਂ, ਉਸ ਦੇ ਦੋ ਹਮਾਇਤੀ ਰਹੀਮ ਤੇ ਹੁਸੈਨ ਬੇਰੀ ਨੂੰ, ਜੀਉਂਦਿਆਂ ਗਾਂ ਦੀ ਖੱਲ ਵਿਚ ਮੜ੍ਹ ਕੇ ਮਾਰ ਦਿੱਤਾ। ਸ਼ੇਖ ਫਰੀਦ ਬੁਖਾਰੀ ਨੂੰ ਲਾਹੌਰ ਦਾ ਕਿਲ੍ਹਾ ਬਚਾਉਣ ਲਈ 'ਮੁਰਤਜ਼ਾ ਖਾਨ' ਦਾ ਰੁਤਬਾ ਦਿੱਤਾ। ਇਸ ਲਈ ਸ਼ੇਖ ਫਰੀਦ ਬੁਖਾਰੀ ਜਹਾਂਗੀਰ ਦੇ ਵਿਸ਼ਵਾਸ ਪਾਤਰਾਂ ਵਿਚ ਸ਼ਾਮਲ ਹੋ ਗਿਆ। ਬੁਖਾਰੀ ਸ਼ੇਖ ਸਰਹੰਦੀ ਦਾ ਚੇਲਾ ਸੀ। ਇਨ੍ਹਾਂ ਦੋਹਾਂ ਨੇ ਵਕਤ ਦੀ ਨਜ਼ਾਕਤ ਨੂੰ ਪਛਾਣਦਿਆਂ ਗੁਰੂ ਜੀ ਦਾ ਨਾਂ ਵੀ ਬਾਗੀਆਂ ਦੀ ਲਿਸਟ ਵਿਚ ਪਾ ਕੇ ਜਹਾਂਗੀਰ ਅੱਗੇ ਰੱਖ ਦਿੱਤਾ। ਸ਼ਰਾਬੀ ਜਹਾਂਗੀਰ ਅਕਬਰ ਵਰਗਾ ਦੂਰਅੰਦੇਸ਼ ਨਹੀਂ ਸੀ। ਜੋ ਬਾਦਸ਼ਾਹ ਆਪਣੇ ਤਖ਼ਤ ਲਈ ਆਪਣੇ ਹੀ ਪੁੱਤ ਦੀਆਂ ਅੱਖਾਂ ਕੱਢ ਸਕਦਾ ਹੈ ਉਸ ਤੋਂ ਚੰਗਾ ਦੀਨੀ ਬਣਨ ਦੀ ਆਸ ਨਹੀਂ ਕੀਤੀ ਜਾ ਸਕਦੀ। ਜੋ ਅੱਲਾ ਦੇ ਪਿਆਰਿਆਂ ਨੂੰ, ਮਨੁੱਖਤਾ ਦੇ ਸੱਚੇ ਹਿਤੈਸ਼ੀਆਂ, ਜਿਨ੍ਹਾਂ ਦਾ ਧਰਮ ਸਿਰਫ ਪ੍ਰਭੂ ਦੀ ਉਸਤਤਿ ਤੇ ਰਜ਼ਾ ਵਿਚ ਰਹਿਣਾ ਸੀ, ਨੂੰ ਕੁਝ ਨਾ ਕਹਿੰਦਾ। ਉਸ ਨੇ ਬੁਖਾਰੀ ਦੀ

ਸ਼ਿਕਾਇਤ 'ਤੇ ਅਮਲ ਦਰਾਮਦ ਵਿਚ ਦੇਰ ਨਾ ਲਾਈ, ਜਿਸ ਦਾ ਜ਼ਿਕਰ ਉਸ ਨੇ ਆਪਣੀ ਜੀਵਨੀ 'ਤੌਜ਼ਿਕੇ-ਜਹਾਂਗੀਰੀ' ਵਿਚ ਵੀ ਕੀਤਾ ਹੈ।

ਦੂਜੇ ਪਾਸੇ ਪ੍ਰਿਥੀ ਚੰਦ, ਚੰਦੂ ਤੇ ਕਾਨ੍ਹਾ ਵੀ ਗੁਰੂ ਜੀ ਨਾਲ ਖਾਰ ਖਾਂਦੇ ਸਨ। ਗੁਰੂ ਜੀ ਦਾ ਵੱਡਾ ਭਰਾ ਪ੍ਰਿਥੀ ਚੰਦ ਗੁਰਗੱਦੀ ਦਾ ਦਾਅਵੇਦਾਰ ਸੀ, ਪਰ ਸ੍ਰੀ ਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਗੱਦੀ ਦੇ ਕਾਬਿਲ ਨਾ ਸਮਝਿਆ। ਪ੍ਰਿਥੀ ਚੰਦ ਵੱਲੋਂ ਵੀ ਗੁਰੂ ਜੀ ਦੀ ਵਿਰੋਧਤਾ ਸ਼ੁਰੂ ਹੋ ਗਈ। ਪ੍ਰਿਥੀ ਚੰਦ ਨੇ ਜਹਾਂਗੀਰ ਦੇ ਪੁੱਤਰ ਸ਼ਹਿਜਾਦਾ ਖੁਰਮ ਤੋਂ ਮਦਦ ਮੰਗੀ। ਪ੍ਰਿਥੀ ਚੰਦ, ਚੰਦੂ ਤੇ ਕਾਨ੍ਹੇ ਦਾ ਮਿੱਤਰ ਸੀ। ਚੰਦੂ ਲਾਹੌਰ ਦਾ ਦੀਵਾਨ ਸੀ। ਉਸ ਨੂੰ ਰੰਜਸ਼ ਸੀ ਕਿ ਗੁਰੂ ਜੀ ਨੇ ਉਸ ਦੀ ਧੀ ਦਾ ਰਿਸ਼ਤਾ ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਵਾਸਤੇ ਨਹੀਂ ਸਵੀਕਾਰਿਆ ਸੀ। ਉਹ ਦਿਲ ਵਿਚ ਇਹ ਰੰਜਸ਼ ਲਈ ਬੈਠਾ ਸੀ ਤੇ ਹੁਣ ਮੌਕਾ ਤਾੜ ਕੇ ਉਸ ਨੇ ਵੀ ਜਹਾਂਗੀਰ ਦੇ ਕੰਨ ਭਰੇ।

ਕਾਨ੍ਹਾ ਵੀ ਗੁਰੂ-ਘਰ ਦਾ ਵਿਰੋਧੀ ਸੀ ਕਿਉਂਕਿ ਜਦੋਂ ਗੁਰੂ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰ ਰਹੇ ਸਨ, ਉਸ ਵਕਤ ਕਵੀ ਕਾਨ੍ਹਾ, ਪੀਲੂ, ਛੱਜੂ ਤੇ ਸ਼ਾਹ ਹੁਸੈਨ ਆਪਣੀਆਂ ਰਚਨਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਾਉਣ ਲਈ ਲੈ ਕੇ ਆਏ ਸਨ। ਗੁਰੂ ਜੀ ਨੇ ਉਨ੍ਹਾਂ ਦੀ ਰਚਨਾ ਨੂੰ ਗੁਰਬਾਣੀ ਆਸ਼ੇ ਅਨੁਕੂਲ ਨਾ ਹੋਣ ਕਰਕੇ ਮਨ੍ਹਾ ਕਰ ਦਿੱਤਾ। ਬਾਕੀ ਤਾਂ ਚੁੱਪ ਕਰ ਗਏ ਪਰ ਕਾਨ੍ਹਾ ਮਨ ਵਿਚ ਰੰਜਸ਼ ਰੱਖਦਾ ਸੀ।

ਗੁਰੂ ਜੀ ਨੂੰ ਗ੍ਰਿਫਤਾਰ ਕਰ ਕੇ ਤੇ ਸਜ਼ਾ ਦੇਣ ਲਈ ਮੁਰਤਜ਼ਾ ਖਾਨ ਨੇ ਲਾਹੌਰ ਦਾ ਕਿਲ੍ਹਾ ਚੁਣਿਆ। ਉਹ ਗੁਰੂ ਜੀ ਦੇ ਖੂਨ ਦਾ ਇਕ ਵੀ ਕਤਰਾ ਡੁੱਲ੍ਹਣ ਨਹੀਂ ਦੇਣਾ ਚਾਹੁੰਦਾ ਸੀ ਕਿਉਂਕਿ ਉਨ੍ਹਾਂ ਦੇ ਧਾਰਮਿਕ ਅਕੀਦੇ ਅਨੁਸਾਰ ਕਿਸੇ ਧਾਰਮਿਕ ਵਿਅਕਤੀ ਨੂੰ ਕਤਲ ਕੀਤਿਆਂ ਉਸ ਦਾ ਜੋ ਖੂਨ ਡੁੱਲ੍ਹਦਾ ਹੈ ਉਸ 'ਤੇ ਹੋਰ ਰੂਹਾਂ ਪੈਦਾ ਹੁੰਦੀਆਂ ਹਨ। ਚੰਦੂ ਨੇ ਵੀ ਆਪਣੀ ਦੁਸ਼ਮਣੀ ਕੱਢ ਲਈ। ਤੱਤੀ ਤਵੀ ਗੁਰੂ ਜੀ ਦਾ ਆਸਣ ਬਣਾ ਦਿੱਤੀ। ਜਿਸ ਸਿਰ 'ਤੇ ਚੌਰ ਝੁੱਲਦਾ ਸੀ ਉਸ 'ਤੇ ਗਰਮ ਰੇਤਾ ਪਾਉਣ ਲੱਗ ਪਏ। ਗੁਰੂ-ਘਰ ਦੇ ਵੈਰੀਆਂ ਦੇ ਮਨਸੂਬੇ ਸਫਲ ਹੋਏ। ਅੱਗ ਦੇ ਝੁਲਸੇ ਸਰੀਰ ਨੂੰ ਰਾਵੀ ਦੀ ਬਰੇਤੀ 'ਤੇ ਸੁੱਟ ਦਿੱਤਾ ਗਿਆ। ਘਬਰਾਏ ਅਹਿਲਕਾਰਾਂ ਨੇ ਗੁਰੂ ਜੀ ਨੂੰ ਰਾਵੀ ਦੇ ਪਾਣੀ ਦੇ ਸਪੁਰਦ ਕਰ ਦਿੱਤਾ। ਮਨੁੱਖਾਂ ਦੇ ਪਸ਼ੂਆਂ ਵਾਲੇ ਕਾਰਿਆਂ ਨੂੰ ਵੇਖ ਕੇ ਰਾਵੀ ਦੇ ਪਾਣੀਆਂ ਨੇ ਗੁਰੂ ਜੀ ਨੂੰ ਹਿੱਕ ਨਾਲ ਲਾ ਲਿਆ। ਰੋਂਦੇ ਪਾਣੀਆਂ ਨੇ ਤਨ ਆਪਣੀ ਗਲਵਕੜੀ ਵਿਚ ਲੈ ਲਿਆ ਤੇ ਇਉਂ ਗੁਰੂ ਜੋਤੀ ਰੱਬੀ ਜੋਤ ਵਿਚ ਲੀਨ ਹੋ ਗਈ।

ਛੱਲਾਂ ਰੋਂਦੀਆਂ ਸਨ, ਹਵਾ ਹਉਕੇ ਲੈਂਦੀ ਸੀ, ਤਵੀ ਬਦਨਾਮ ਹੋ ਗਈ ਸੀ,

*(ਬਾਕੀ ਸਫ਼ਾ ੬੯ 'ਤੇ)*

# 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਛੇਵੇਂ ਪਾਤਸ਼ਾਹ ਦਾ ਜੀਵਨ ਅਤੇ ਸ਼ਖ਼ਸੀਅਤ

*-ਡਾ. ਪਰਮਵੀਰ ਸਿੰਘ**

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਸਿੱਖ ਧਰਮ ਨੂੰ ਨਵਾਂ ਮੋੜ ਪ੍ਰਦਾਨ ਕੀਤਾ। ਸ਼ਾਂਤੀ ਅਤੇ ਸਦਭਾਵਨਾ ਵਾਲੀ ਜੀਵਨ-ਜਾਚ ਰਾਹੀਂ ਸਮਝਣ-ਸਮਝਾਉਣ ਦਾ ਸਿਲਸਿਲਾ ਲੱਗਭਗ ਖਤਮ ਹੋ ਚੁੱਕਾ ਸੀ ਜਿਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਵੀ ਚੰਗੀ ਤਰ੍ਹਾਂ ਸਮਝ ਚੁੱਕੇ ਸਨ, ਪਰ ਉਹ ਪੰਜਵੇਂ ਸਤਿਗੁਰੂ ਜੀ ਦੇ ਰੂਪ ਵਿਚ ਸ਼ਕਤੀ ਦੀ ਵਰਤੋਂ ਨਹੀਂ ਸਨ ਕਰਨਾ ਚਾਹੁੰਦੇ ਜਿਸ ਦਾ ਹਵਾਲਾ ਸਾਨੂੰ ਸਿੱਖਾਂ ਦੀ ਭਗਤਮਾਲਾ ਵਿੱਚੋਂ ਮਿਲਦਾ ਹੈ। ਇਸ ਰਚਨਾ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਬਚਨ ਕੀਤਾ, "ਅਸਾ ਸਸਤ੍ਰ ਪਕੜਨੇ ਹੈਨ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹੈਨ। ਸਮਾ ਕਲਜੁਗ ਦਾ ਵਰਤਨਾ ਹੈ। ਸਸਤ੍ਰਾ ਦੀ ਵਿਦਿਆ ਕਰ ਮੀਰ ਦੀ ਮੀਰੀ ਖਿਚ ਲੈਣੀ ਹੈ ਤੇ ਸਬਦ ਦੀ ਪ੍ਰੀਤ ਸਮਝ ਕਰ ਪੀਰੀ ਲੈ ਲੈਣੀ। ਤੁਸਾ ਛੇਵੀ ਪਾਤਸਾਹੀ ਦੇ ਹਜੂਰ ਰਹਿਣਾ।"

(ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਜਨਮ ਗੁਰੂ ਕੀ ਵਡਾਲੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ, ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਮਾਤਾ ਗੰਗਾ ਜੀ ਦੇ ਘਰ ਹੋਇਆ। ਗਿਆਨੀ ਜੀ ਉਨ੍ਹਾਂ ਦੇ ਤਿੰਨ ਵਿਆਹਾਂ ਦਾ ਜ਼ਿਕਰ ਕਰਦੇ ਹਨ ਜਿਨ੍ਹਾਂ ਤੋਂ ਪੰਜ ਪੁੱਤਰ— ਬਾਬਾ ਗੁਰਦਿੱਤਾ, ਬਾਬਾ ਅਣੀ ਰਾਇ, ਬਾਬਾ ਸੂਰਜ ਮੱਲ, ਬਾਬਾ ਅਟੱਲ ਰਾਇ ਅਤੇ (ਗੁਰੂ) ਤੇਗ ਬਹਾਦਰ ਪੈਦਾ ਹੋਏ। ਇਨ੍ਹਾਂ ਪੰਜ ਪੁੱਤਰਾਂ ਤੋਂ ਇਲਾਵਾ ਉਨ੍ਹਾਂ ਦੇ ਘਰ ਇਕ ਲੜਕੀ ਬੀਬੀ ਵੀਰੋ ਦਾ ਵੀ ਜਨਮ ਹੋਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਉਪਰੰਤ ਜਦੋਂ ੧੬੦੬ ਈ: ਵਿਚ ਵਿਧੀਵਤ ਤਰੀਕੇ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰਗੱਦੀ 'ਤੇ ਬਿਰਾਜਮਾਨ ਹੋਣ ਲੱਗੇ ਤਾਂ ਉਨ੍ਹਾਂ ਨੇ ਸੇਲੀ ਟੋਪੀ ਦੀ ਥਾਂ 'ਤੇ ਸ਼ਸਤਰ ਪਹਿਨਾਉਣ ਲਈ ਕਿਹਾ। ਗੁਰੂ ਜੀ ਨੇ ਦੋ ਕ੍ਰਿਪਾਨਾਂ ਧਾਰਨ ਕੀਤੀਆਂ ਜਿਨ੍ਹਾਂ ਦਾ ਜ਼ਿਕਰ ਇਤਿਹਾਸ ਦੀਆਂ ਰਚਨਾਵਾਂ ਵਿਚ ਆਮ ਮਿਲਦਾ ਹੈ। ਗੁਰੂ ਸਾਹਿਬ ਨੇ ਸਿੱਖਾਂ ਨੂੰ ਸ਼ਸਤਰ ਧਾਰਨ ਕਰ ਕੇ ਗੁਰੂ-ਘਰ ਆਉਣ ਦਾ ਆਦੇਸ਼ ਕੀਤਾ ਅਤੇ ਸਿੱਖ ਸੰਗਤ ਵਿਚ ਜੋਸ਼ ਅਤੇ ਉਤਸ਼ਾਹ ਪੈਦਾ ਕਰਨ ਲਈ ਢਾਡੀਆਂ ਨੇ ਵਾਰਾਂ ਦਾ ਗਾਇਨ ਅਰੰਭ ਕਰਵਾਇਆ। ਤਖ਼ਤ ਦੁਨਿਆਵੀ ਬਾਦਸ਼ਾਹ ਦੀ ਨਿਸ਼ਾਨੀ ਹੁੰਦਾ ਹੈ, ਗੁਰੂ ਜੀ ਨੇ ਸਿੱਖਾਂ ਦੇ ਮਨ ਵਿੱਚੋਂ ਦੁਨਿਆਵੀ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਬਾਦਸ਼ਾਹਾਂ ਦਾ ਡਰ ਖ਼ਤਮ ਕਰਨ ਲਈ ੧੬੦੯ ਈ: ਵਿਚ ਅਕਾਲ ਬੁੰਗੇ ਦੀ ਨੀਂਹ ਰੱਖੀ ਜਿਹੜਾ ਕਿ ਪੰਥ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੋਇਆ।

ਗੁਰੂ-ਘਰ ਦੇ ਵਿਰੋਧੀ ਪਹਿਲਾਂ ਹੀ ਅਜਿਹੀਆਂ ਵਿਉਂਤਾਂ ਬਣਾ ਰਹੇ ਸਨ ਜਿਨ੍ਹਾਂ ਨਾਲ ਗੁਰਮਤਿ ਦਾ ਪ੍ਰਚਾਰ ਅਤੇ ਪ੍ਰਸਾਰ ਖ਼ਤਮ ਹੋ ਜਾਵੇ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਇਸੇ ਵਿਉਂਤ ਦਾ ਇਕ ਹਿੱਸਾ ਸੀ। ਗੁਰੂ-ਘਰ ਦੇ ਵਿਰੋਧੀਆਂ ਨੇ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਜ਼ੋਰ ਫੜਦੇ ਦੇਖਿਆ ਤਾਂ ਉਹ ਫਿਰ ਸਰਗਰਮ ਹੋ ਗਏ। ਲੇਖਕ ਦੱਸਦਾ ਹੈ ਕਿ ਵਿਰੋਧੀਆਂ ਨੇ ਲਾਹੌਰ ਦੇ ਸੂਬੇਦਾਰ ਕਾਸਮ ਬੇਗ਼ ਖਾਂ ਕੋਲ ਰਿਪੋਰਟ ਦਰਜ ਕਰਵਾਈ ਕਿ, "ਗੁਰੂ ਹਰਿਗੋਬਿੰਦ ਨੇ ਆਪਣੇ ਵੱਡੇ ਗੁਰੂਆਂ ਦੀ ਮਰਯਾਦਾ ਪੀਰਾਂ ਫ਼ਕੀਰਾਂ ਵਾਲੀ ਛੱਡ ਕੇ ਧਾੜਵੀਆਂ ਵਾਲਾ ਤਰੀਕਾ ਫੜ ਰਖਯਾ ਹੈ ਤੇ ਇਕ ਚੌਂਤਰੇ ਦਾ ਨਾਮ ਅਕਾਲ ਤਖ਼ਤ ਰੱਖ ਕੇ ਓਥੇ ਸਭਾ ਲਾ ਕੇ ਹਾਕਮਾਂ ਵਾਂਗ ਹਮੇਸ਼ ਇਨਸਾਫ ਕਰਦਾ ਹੈ ਤੇ ਸਾਰੇ ਦੇਸ ਦੇ ਝਗੜੇ ਆਪੇ ਨਬੇੜਦਾ ਹੈ। ਸ਼ਸ਼ਤ੍ਰ ਵਿੱਦਯਾ ਸਿਖਨ ਦਾ ਉਪਦੇਸ਼ ਕਰ ਕਰ ਜੰਗੀ ਫੌਜ ਤੇ ਸਾਮਾਨ ਇਕੱਠੇ ਕਰ ਰਿਹਾ ਹੈ। ਸਾਰਾ ਪੰਜਾਬ ਮੁਲਕ ਏਨ੍ਹਾਂ ਦਾ ਮੁਰੀਦ ਹੈ, ਸੈਂਕੜੇ ਚੋਰ ਧਾੜਵੀ ਏਨ੍ਹਾਂ ਪਾਸ ਆਏ ਰਹਿੰਦੇ ਹਨ, ਸੋ ਜੇਕਰ ਹੁਣ ਏਨ੍ਹਾਂ ਦਾ ਬੰਦੋਬਸਤ ਨਾ ਕੀਤਾ ਗਿਆ ਤਾਂ ਜਰੂਰ ਫਸਾਦ ਵਧੇਗਾ।"

ਬਾਦਸ਼ਾਹਾਂ ਨੂੰ ਬਹੁਤ ਸਾਰੇ ਕੰਮ ਆਪਣੇ ਅਹਿਲਕਾਰਾਂ ਦੀ ਸਲਾਹ ਅਨੁਸਾਰ ਕਰਨੇ ਪੈਂਦੇ ਸਨ। ਅਹਿਲਕਾਰਾਂ ਦੀ ਨੀਤੀ ਹਮੇਸ਼ਾਂ ਆਪਣੇ ਵਿਰੋਧੀਆਂ ਨੂੰ ਦਬਾ ਕੇ ਰੱਖਣ ਦੀ ਹੁੰਦੀ ਸੀ ਤਾਂ ਕਿ ਕਿਤੇ ਉਨ੍ਹਾਂ ਦੀ ਕਿਸੇ ਗਲਤ ਗੱਲ ਦਾ ਬਾਦਸ਼ਾਹ ਨੂੰ ਪਤਾ ਨਾ ਲੱਗ ਜਾਵੇ ਅਤੇ ਕਿਤੇ ਉਸ ਦੇ ਕ੍ਰੋਧ ਦਾ ਸਾਹਮਣਾ ਨਾ ਕਰਨਾ ਪਵੇ। ਗੁਰੂ-ਘਰ ਦੇ ਵਿਰੋਧੀਆਂ ਦਾ ਪੂਰਾ ਯਤਨ ਸੀ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕਿਤੇ ਜ਼ੋਰ ਨਾ ਫੜ ਜਾਣ ਜਾਂ ਬਾਦਸ਼ਾਹ ਦੀ ਉਨ੍ਹਾਂ ਨਾਲ ਨੇੜਤਾ ਪੈਦਾ ਨਾ ਹੋ ਜਾਵੇ, ਇਸ ਕਰ ਕੇ ਉਹ ਹਮੇਸ਼ਾਂ ਗੁਰੂ ਸਾਹਿਬ ਦੇ ਵਿਰੁੱਧ ਬਾਦਸ਼ਾਹ ਦੇ ਕੰਨ ਭਰਦੇ ਰਹਿੰਦੇ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਹੋਣਾ ਪਿਆ। ਗੁਰੂ ਜੀ ਦਾ ਕਿਲ੍ਹੇ ਵਿਚ ਕੈਦ ਹੋਣਾ ਸੁਣ ਕੇ ਪੰਜਾਬ ਦੀ ਸਿੱਖ ਸੰਗਤ ਗਵਾਲੀਅਰ ਆਉਣ ਲੱਗੀ। ਨਿਰਪੱਖ ਸੋਚ ਵਾਲੇ ਧਾਰਮਿਕ ਪੁਰਖਾਂ ਨੂੰ ਵੀ ਇਹ ਗੱਲ ਚੰਗੀ ਨਹੀਂ ਸੀ ਲੱਗਦੀ ਕਿ ਬਾਦਸ਼ਾਹ ਕਿਸੇ ਦੇ ਚੁੱਕੇ-ਚੁਕਾਏ ਕਿਸੇ ਧਾਰਮਿਕ ਹਸਤੀ ਨੂੰ ਕੈਦ ਕਰ ਲਵੇ। ਲੇਖਕ ਦੱਸਦਾ ਹੈ ਕਿ ਸਾਂਈਂ ਮੀਆਂ ਮੀਰ ਨੇ ਬਾਦਸ਼ਾਹ ਨੂੰ ਸਾਰੀ ਗੱਲ ਸਮਝਾਈ ਤਾਂ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਰਿਹਾਈ ਸੰਭਵ ਹੋ ਸਕੀ। ਰਿਹਾਈ ਮੌਕੇ ਗੁਰੂ ਜੀ ਨਾਲ ਹੋਰਨਾਂ ਰਿਆਸਤਾਂ ਦੇ ਬਵੰਜਾ ਰਾਜਿਆਂ ਨੂੰ ਵੀ ਰਿਹਾਈ ਮਿਲੀ। ਇਸ ਰਿਹਾਈ ਨਾਲ ਗੁਰੂ-ਘਰ ਦੇ ਵਿਰੋਧੀਆਂ ਵਿਚ ਨਿਰਾਸ਼ਾ ਫੈਲ ਗਈ ਅਤੇ ਗੁਰੂ ਜੀ ਦਾ ਪ੍ਰਤਾਪ ਦੂਰ-ਦੂਰ ਤਕ ਫੈਲ ਗਿਆ, ਜਿਸ ਦਾ ਵਰਣਨ ਕਰਦੇ ਹੋਏ ਲੇਖਕ ਦੱਸਦਾ ਹੈ, "ਰਾਜਿਆਂ ਦੇ ਛੁਡਾਉਣ ਕਰਕੇ ਗੁਰੂ ਸਾਹਿਬ ਦਾ ਜੱਸ ਸਾਰੇ ਦੇਸਾਂ ਵਿਚ ਪੁੰਨਿਆਂ ਦੇ

ਚੰਦ ਵਾਂਗੂੰ ਪ੍ਰਕਾਸ਼ਤ ਹੋ ਗਿਆ ਤੇ ਦਿੱਲੀ ਸ਼ਹਿਰ ਦੇ ਲੋਗ, ਕੀ ਸਿੱਖ ਕੀ ਮੁਸਲਮਾਨ, ਸਭ ਦਰਸ਼ਨ ਕਰਨ ਆਏ। ਬੇਅੰਤ ਪ੍ਰਕਾਰ ਦੀ ਜਿਨਸ ਕੀਮਤੀ ਅਤੇ ਨਕਦੀ ਨਜਰ ਕੀਤੀ। 'ਧੰਨ ਸਤਿਗੁਰ ਸੱਚੇ ਪਾਤਸ਼ਾਹ ਧੰਨ ਸਤਿਗੁਰੂ ਸੱਚੇ ਪਾਤਸ਼ਾਹ' ਏਹੋ ਧੁਨੀ ਠੌਰ-ਠੌਰ ਫੈਲ ਗਈ।" ਗੁਰੂ ਜੀ ਦੇ ਸ੍ਰੀ ਅੰਮ੍ਰਿਤਸਰ ਪੁੱਜਣ ਤੇ ਸਿੱਖਾਂ ਨੇ ਦੀਪਮਾਲਾ ਕੀਤੀ।

ਗੁਰੂ ਜੀ ਦੇ ਬਾਦਸ਼ਾਹ ਨਾਲ ਸੰਬੰਧਾਂ ਵਿਚ ਮਿਠਾਸ ਆਈ ਅਤੇ ਦੇਸ਼ ਰਟਨ ਦੇ ਕਈ ਮੌਕਿਆਂ 'ਤੇ ਉਹ ਗੁਰੂ ਜੀ ਨੂੰ ਆਪਣੇ ਨਾਲ ਵੀ ਲੈ ਕੇ ਗਿਆ। ਚੰਦੂ ਨੂੰ ਸਿੱਖਾਂ ਦੇ ਹਵਾਲੇ ਕਰ ਦਿੱਤਾ ਗਿਆ ਅਤੇ ਉਸ ਦਾ ਦੁਖਦਾਈ ਅੰਤ ਹੋਇਆ। ਗੁਰੂ ਜੀ ਦਾ ਸ੍ਰੀ ਅੰਮ੍ਰਿਤਸਰ ਆਉਣਾ ਸੁਣ ਕੇ ਦੂਰੋਂ-ਨੇੜਿਉਂ ਸਿੱਖ ਸੰਗਤ ਗੁਰੂ-ਦਰਸ਼ਨਾਂ ਨੂੰ ਆਉਣ ਲੱਗੀ ਜਿਸ ਨਾਲ ਸ੍ਰੀ ਅੰਮ੍ਰਿਤਸਰ ਵਿਖੇ ਰੌਣਕ ਵਧਣ ਲੱਗੀ। ਨਵੇਂ ਅਤੇ ਵਧੀਆ ਕਿਸਮ ਦੇ ਹਥਿਆਰ ਅਤੇ ਘੋੜੇ ਲੈ ਕੇ ਸਿੱਖ ਗੁਰੂ-ਘਰ ਆਉਣ ਲੱਗੇ। ਗੁਰੂ ਜੀ ਵੀ ਸਿੱਖੀ ਪ੍ਰਚਾਰ ਲਈ ਦੂਰ-ਨੇੜੇ ਦੇ ਸਥਾਨਾਂ 'ਤੇ ਚਲੇ ਜਾਇਆ ਕਰਦੇ ਸਨ। ਗੁਰੂ ਜੀ ਦੇ ਇਨ੍ਹਾਂ ਪ੍ਰਚਾਰ ਦੌਰਿਆਂ ਨਾਲ ਸਿੱਖ ਸੰਗਤ ਵਿਚ ਭਾਰੀ ਵਾਧਾ ਹੋ ਰਿਹਾ ਸੀ। ਕੀ ਹਿੰਦੂ ਤੇ ਕੀ ਮੁਸਲਮਾਨ, ਜਿਹੜੇ ਗੁਰੂ ਜੀ ਦੇ ਦਰਸ਼ਨ ਕਰਦੇ, ਉਨ੍ਹਾਂ ਦੇ ਹੀ ਹੋ ਕੇ ਰਹਿ ਜਾਂਦੇ। ਆਮ ਸਿੱਖ ਸੰਗਤ ਤੋਂ ਇਲਾਵਾ ਪੀਰ, ਫ਼ਕੀਰ, ਸਾਧੂ, ਵਿਦਵਾਨ ਆਦਿ ਵੀ ਗੁਰੂ ਜੀ ਕੋਲ ਆਉਂਦੇ ਅਤੇ ਅਧਿਆਤਮਿਕ ਵਿਚਾਰਾਂ ਕਰਦੇ। ਜਿਹੜੇ-ਜਿਹੜੇ ਸੰਤਾਂ-ਮਹਾਂਪੁਰਖਾਂ ਨਾਲ ਗੁਰੂ ਜੀ ਦੀਆਂ ਅਧਿਆਤਮਿਕ ਵਿਚਾਰਾਂ ਹੋਈਆਂ ਉਨ੍ਹਾਂ ਵਿੱਚੋਂ ਲੇਖਕ ਨੇ ਕੁਝ ਨਾਂ ਇਸ ਤਰ੍ਹਾਂ ਦੱਸੇ ਹਨ - ਬਾਬਾ ਜਵੰਦਾ ਵਾਹੀ ਖਤ੍ਰੀ ਹੁਰਮਚੀ ਮਹੱਲੇ ਵਾਲਾ, ਭਾਈ ਬਾਂਕਾ ਅਰੋੜਾ ਸ਼ਹਾਲਮੀ ਦਰਵਾਜੇ ਦਾ, ਸਵਾਮੀ ਸਾਹਿਬ ਬ੍ਰਾਹਮਣ, ਜੱਗਾ ਖਤ੍ਰੀ ਗੁਮਟੀ ਮਹੱਲੇ ਦਾ, ਦਿਲੇ ਰਾਮ ਦੀਵਾਨ, ਭਾਈ ਭੂਪਾ ਅਰੋੜਾ, ਨੱਥੂ ਮੱਲ ਬ੍ਰਾਹਮਣ ਜੌੜੇ ਮੋਰੀ ਦਾ, ਕਾਨ੍ਹਾਂ ਭਗਤ ਵਤਯਾਂ ਦੇ ਵੇਹੜੇ ਦਾ, ਬਾਬਾ ਮਲੇਰਾ ਖਤ੍ਰੀ ਸੂਤਰ ਮੰਡੀ ਦਾ, ਛੱਜੂ ਭਗਤ ਭਾਟੀਆ, ਸ਼ਾਹ ਇਨਾਇਤ ਕਾਦਰੀ, ਸ਼ਾਹ ਮੁਹੰਮਦ ਗੌਂਸ, ਸ਼ੇਖ਼ ਅਬਦੁਲ, ਸ਼ਾਹ ਹੁਸੈਨ, ਦਾਸ ਵੈਰਾਗੀ ਭੈਰੋ ਨਾਥ, ਸਬੁਧ ਨਾਥ ਜੋਗੀ, ਸਾਂਈ ਮੀਆਂ ਮੀਰ, ਜਹਾਂਗੀਰ ਸ਼ਾਹ, ਭਗਵਾਨ ਦਾਸ ਗੁਮਟਾਲੇ ਵਾਲਾ, ਨਰੈਣ ਦਾਸ ਪੰਡੋਰੀ ਵਾਲਾ, ਲਾਲ ਦਾਸ ਧਯਾਨਪੁਰ ਵਾਲਾ, ਪੀਰ ਹਸਨਅਲੀ ਆਦਿ। ਲੇਖਕ ਨੇ ਕੁਝ ਇਕ ਗੋਸ਼ਟੀਆਂ ਨੂੰ ਕਲਮਬੰਦ ਵੀ ਕੀਤਾ ਹੈ ਜਿਨ੍ਹਾਂ ਵਿੱਚੋਂ ਗੁਜਰਾਤ ਨਗਰ ਦੇ ਇਕ ਫ਼ਕੀਰ ਜਹਾਂਗੀਰ ਸ਼ਾਹ ਨਾਲ ਹੋਈ ਚਰਚਾ ਪ੍ਰਸਿੱਧ ਹੈ ਜਿਸ ਵਿਚ ਸ਼ਾਹ ਨੇ ਗੁਰੂ ਜੀ ਨੂੰ ਪੁੱਛਿਆ ਸੀ - ਹਿੰਦੂ ਕਯਾ ਤੇ ਪੀਰ ਕਯਾ। ਔਰਤ ਕਯਾ ਤੇ ਫ਼ਕੀਰ ਕਯਾ। ਦੌਲਤ ਕਯਾ ਤੇ ਤਯਾਗ ਕਯਾ। ਲੜਕੇ ਕਯਾ ਤੇ ਬੈਰਾਗ ਕਯਾ। ਆਰਫ਼ ਕਯਾ ਤੇ ਦੁਨੀਆਂਦਾਰ ਕਯਾ। ਮਜ਼੍ਹਬ ਕਯਾ ਤੇ ਸਚਯਾਰ ਕਯਾ। ਪੁਜਾਰੀ ਕਯਾ ਤੇ ਸਵਾਬ ਕਯਾ। ਮਾਰੂਥਲ ਤੇ ਆਬ ਕਯਾ। ਇਸ ਦੇ ਉੱਤਰ ਵਿਚ ਗੁਰੂ ਜੀ ਨੇ ਕਿਹਾ - ਪੀਰੀ ਰੱਬ ਦਾ ਦਾਨ ਹੈ। ਔਰਤ ਇਮਾਨ ਹੈ।

ਦੌਲਤ ਗੁਜਰਾਨ ਹੈ। ਪੁਤ੍ਰ ਨਿਸ਼ਾਨ ਹੈ। ਆਰਫ਼ ਬੀਚਾਰ ਹੈ। ਮਜ਼੍ਹਬ ਸੁਧਾਰ ਹੈ। ਪੁਜਾਰੀ ਆਚਾਰ ਹੈ। ਮਾਰੂਥਲ ਮੇਂ ਜਲ ਕੁਦਰਤ ਕਰਤਾਰ ਹੈ।

ਗੁਰੂ-ਘਰ ਆਉਣ ਵਾਲਾ ਹਰ ਇਕ ਮਨੁੱਖ ਉਨ੍ਹਾਂ ਦੀ ਚੁੰਬਕੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋਏ ਬਗੈਰ ਨਾ ਰਹਿੰਦਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸਮੂਹ ਵਰਗਾਂ ਲਈ ਸਰਬ ਸਾਂਝੇ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਅਤੇ ਉਸ ਵਿਚ ਲੋਕਾਈ ਦੇ ਮਾਰਗ ਦਰਸ਼ਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਥਾਪਨਾ ਨੇ ਲੋਕ-ਮਨਾਂ ਵਿਚ ਪ੍ਰੇਮ ਅਤੇ ਭਾਈਚਾਰੇ ਪ੍ਰਤੀ ਦ੍ਰਿੜ੍ਹਤਾ ਦੇ ਨਾਲ-ਨਾਲ ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਸਤਿਕਾਰ ਦੀ ਭਾਵਨਾ ਪੈਦਾ ਕੀਤੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚਿਤ ਗੁਰਮਤਿ ਸਿਧਾਂਤਾਂ ਨੂੰ ਬਹੁਤ ਸਰਲ ਤਰੀਕੇ ਨਾਲ ਲੋਕਾਂ ਦੇ ਮਨਾਂ ਵਿਚ ਉਤਾਰ ਦਿੰਦੇ ਸਨ। ਸਤਿਸੰਗਤ ਦੇ ਮਹੱਤਵ 'ਤੇ ਚਾਨਣਾ ਪਾਉਂਦੇ ਹੋਏ ਗੁਰੂ ਜੀ ਨੇ ਦੱਸਿਆ ਕਿ "ਦਵਾਈਆਂ ਤੇ ਕਿਤਾਬਾਂ ਬੈਦਗੀ ਦੀਆਂ ਭਾਵੇਂ ਕਿਤਨੀਆਂ ਤਿਆਰ ਹੋਣ ਪਰ ਵੈਦ ਬਿਨਾਂ ਰੋਗੀ ਦਾ ਰੋਗ ਦੂਰ ਨਹੀਂ ਹੁੰਦਾ, ਸੋ ਗੁਰੂ ਜੀ ਦੇ ਲਾਲ ਗੁਰਮੁਖ ਸੰਤ ਅਧਿਕਾਰੀ ਦੇਖ ਕੇ ਕਰਮ ਉਪਾਸਨਾ ਗਯਾਨ ਦ੍ਰਿੜਾ ਕੇ ਅਗਯਾਨ ਰੋਗ ਨੂੰ ਕੱਟ ਦੇਂਦੇ ਹਨ, ਬਿਨਾਂ ਅਧਿਕਾਰ ਦੇ ਉਪਦੇਸ਼ ਉਲਟਾ ਕਲੇਸ਼ਦਾਇਕ ਹੁੰਦਾ ਹੈ। ਦਾਣਾ ਘਾਸ ਖੁਆ ਕੇ ਗਊ ਚੋ ਲੈਣ ਵਾਂਗੂੰ ਸੰਤਾਂ ਦੀ ਸੇਵਾ ਸਤਸੰਗ ਕਰਕੇ ਵੀਚਾਰ ਰੂਪੀ ਦੁੱਧ ਲੱਭਦਾ ਹੈ, ਜਿਸ ਤੇ ਬ੍ਰਹਮ ਗਯਾਨ ਮੱਖਣ ਪ੍ਰਾਪਤ ਹੋ ਜਾਂਦਾ ਹੈ।" ਹਉਮੈ ਨੂੰ ਗੁਰਬਾਣੀ ਵਿਚ ਦੀਰਘ ਰੋਗ ਦੱਸਿਆ ਗਿਆ ਹੈ ਅਤੇ ਕਈ ਵਾਰ ਗੁਰਬਾਣੀ ਪੜ੍ਹਨ-ਸੁਣਨ, ਸੇਵਾ ਕਰਨ, ਜੋੜ-ਮੇਲਿਆਂ 'ਤੇ ਹਾਜ਼ਰੀ ਭਰਨ, ਦਸਵੰਧ ਦੇਣ, ਦਾਨ ਕਰਨ, ਕੜਾਹ ਪ੍ਰਸ਼ਾਦ ਭੇਟ ਕਰਨ, ਇਮਾਰਤਾਂ ਦੀ ਉਸਾਰੀ ਕਰਾਉਣ, ਸੋਨਾ ਚੜ੍ਹਾਉਣ, ਜੋੜੇ ਝਾੜਨ, ਲੰਗਰ ਵਿਚ ਸੇਵਾ ਕਰਨ, ਭੁੱਖਿਆਂ ਨੂੰ ਰਜਾਉਣ ਅਤੇ ਮਾਇਆ ਪਾਣੀ ਦੀ ਤਰ੍ਹਾਂ ਵਹਾਉਣ ਨਾਲ ਵੀ ਇਹ ਰੋਗ ਦੂਰ ਨਹੀਂ ਹੁੰਦਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਇਕ ਬਹੁਤ ਹੀ ਮਹੱਤਵਪੂਰਨ ਸਾਖੀ ਰਾਹੀਂ ਇਹ ਸਾਰਾ ਬਿਰਤਾਂਤ ਸਮਝਾਉਂਦੇ ਹਨ ਕਿ "ਕਿਸੇ ਖੂਹ ਵਿਚ ਬਿੱਲੀ ਡਿੱਗ ਪਈ, ਪੁੱਛਣ ਗਏ ਨੂੰ ਪੰਡਿਤ ਨੇ ਕਿਹਾ ਬਿੱਲੀ ਕੱਢ ਕੇ ਪੰਜਾਹ ਡੋਲ ਜਲ ਦੇ ਕੱਢ ਦਿਓ, ਓਹਨੂੰ ਬਿੱਲੀ ਕੱਢਣੀ ਯਾਦ ਨਾ ਰਹੀ, ਡੋਲ ਪਾਣੀ ਦੇ ਕੱਢ ਛੱਡੇ, ਪਰ ਬਦਬੋ ਨਾ ਗਈ। ਪੰਡਤ ਦੇ ਕਹੇ ਫੇਰ ਸੌ ਡੋਲ ਕੱਢਿਆ, ਏਸੇ ਤਰ੍ਹਾਂ ਫੇਰ ਪੰਜ ਸੌ ਡੋਲ ਕੱਢਿਆ ਪਰ ਬਦਬੋ ਫੇਰ ਭੀ ਨਾ ਗਈ, ਓੜਕ ਬਿੱਲੀ ਕੱਢੀ ਤਾਂ ਜਲ ਪਵਿੱਤ੍ਰ ਤੇ ਸਵਾਦ ਹੋਯਾ ਤੇ ਬਦਬੋ ਗਈ। ...ਗੁਰੂ ਜੀ ਨੇ ਬ੍ਰਹਮ ਗਿਆਨ ਰਾਹੀਂ ਅਵਿਦਿਆ ਅਤੇ ਹਉਮੈਂ ਤੇ ਕਾਬੂ ਪਾਉਣ ਲਈ ਕਿਹਾ।" ਗੁਰੂ ਜੀ ਨੇ ਬ੍ਰਹਮ ਗਿਆਨ ਗ੍ਰਹਿਣ ਕਰਨ ਅਤੇ ਪ੍ਰਭੂ-ਪ੍ਰੇਮ ਪੈਦਾ ਕਰਨ 'ਤੇ ਜ਼ੋਰ ਦਿੱਤਾ। ਗਿਆਨ ਅਤੇ ਪ੍ਰੇਮ ਦੇ ਸੁਮੇਲ ਬਾਰੇ ਗੁਰੂ ਜੀ ਨੇ ਦੱਸਿਆ, "ਨਿਰਾ ਘਿਓ ਖਾਧਾ ਹੋਇਆ ਖੰਘ, ਅਪਚੀ ਆਦਿਕ ਅਨੇਕ ਬਿਕਾਰ ਪੈਦਾ ਕਰਦਾ ਹੈ ਤੇ

ਮਿਸਰੀ ਨਾਲ ਮਿਲਾਕੇ ਖਾਧਾ ਹੋਯਾ ਅਨੇਕ ਗੁਣ ਕਰਦਾ ਹੈ, ਸੋ ਗਯਾਨ ਘ੍ਰਿਤ ਪ੍ਰੇਮਾ ਭਗਤੀ ਮਿਸਰੀ ਹੈ।" ਗੁਰੂ ਜੀ ਦੀ ਸੰਗਤ ਵਿਚ ਰਹਿਣ ਵਾਲੇ ਸਿੱਖ ਦੁਨਿਆਵੀ ਪਦਾਰਥਾਂ ਤੋਂ ਮੁਕਤ ਹੋ ਗਏ ਸਨ ਅਤੇ ਮੌਤ ਨੂੰ ਨਵੇਂ ਜੀਵਨ ਦਾ ਅਰੰਭ ਸਮਝਣ ਲੱਗੇ ਸਨ। ਉਨ੍ਹਾਂ ਦੇ ਮਨ ਵਿਚ ਗੁਰੂ ਪ੍ਰਤੀ ਵਿਸ਼ਵਾਸ ਅਤੇ ਗੁਰੂ ਦੇ ਹੁਕਮ ਅਨੁਸਾਰ ਲੜ-ਮਰਨ ਦਾ ਜਜ਼ਬਾ ਭਾਰੂ ਹੋ ਗਿਆ ਸੀ। ਅਜਿਹੀ ਹੀ ਇਕ ਮਿਸਾਲ ਸਾਨੂੰ ਭਾਈ ਬਿਧੀ ਚੰਦ ਦੇ ਜੀਵਨ ਵਿਚ ਦੇਖਣ ਨੂੰ ਮਿਲਦੀ ਹੈ। ਜਦੋਂ ਲਾਹੌਰ ਦੇ ਸੂਬੇ ਦੇ ਤਬੇਲੇ ਵਿੱਚੋਂ ਇਕ ਘੋੜਾ ਲੈ ਕੇ ਭਾਈ ਬਿਧੀ ਚੰਦ ਗੁਰੂ ਸਾਹਿਬ ਕੋਲ ਭਾਈ ਰੂਪੇ ਪਿੰਡ ਪੁੱਜਿਆ ਤਾਂ ਗੁਰੂ ਜੀ ਨੇ ਉਸ ਨੂੰ ਗਲ ਨਾਲ ਲਾਇਆ ਅਤੇ ਕੁਝ ਮੰਗਣ ਲਈ ਕਿਹਾ। ਇਕ ਸੱਚਾ ਸਿੱਖ ਗੁਰੂ ਜੀ ਕੋਲੋਂ ਕੀ ਮੰਗ ਕਰਦਾ ਹੈ ਉਸ ਦਾ ਵੇਰਵਾ ਦਿੰਦੇ ਹੋਏ ਗਿਆਨੀ ਜੀ ਦੱਸਦੇ ਹਨ ਕਿ ਭਾਈ ਬਿਧੀ ਚੰਦ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ "ਮੁਕਤਿ ਭੁਗਤਿ ਤਾਂ ਪਹਿਲੇ ਹੀ ਪ੍ਰਾਪਤ ਹੈ ਹੋਰ ਝੂਠੇ ਪਦਾਰਥ ਕੀ ਮੰਗਣੇ ਹਨ। ਜੇ ਤੁਠੇ ਹੋ ਤਾਂ ਸਤਿਗੁਰਾਂ ਦਾ ਅੰਗ, ਸਾਧੂ ਦਾ ਸੰਗ, ਨਾਮ ਦਾ ਰੰਗ, ਨਿਸਚਾ ਅਭੰਗ ਬਣਿਆ ਰਹੇ।"

ਗੁਰੂ ਜੀ ਦੇ ਸਰਲ ਉਪਦੇਸ਼ਾਂ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਗੁਰੂ-ਘਰ ਵਿਖੇ ਜੁੜਨ ਲੱਗੇ ਸਨ। ਮੁਸਲਮਾਨਾਂ ਦਾ ਵੱਡੀ ਗਿਣਤੀ ਵਿਚ ਗੁਰੂ-ਘਰ ਦੇ ਸ਼ਰਧਾਲੂ ਬਣਨਾ ਸ਼ਰ੍ਹਾ ਦੇ ਵਿਸ਼ਵਾਸੀਆਂ ਲਈ ਖ਼ਤਰੇ ਦੀ ਘੰਟੀ ਸੀ ਅਤੇ ਉਨ੍ਹਾਂ ਨੇ ਸਮੇਂ ਦੇ ਬਾਦਸ਼ਾਹਾਂ ਨੂੰ ਗੁਰੂ-ਘਰ ਦੇ ਵਿਰੁੱਧ ਭੜਕਾਉਣ ਦਾ ਕਾਰਜ ਕੀਤਾ ਸੀ। ਇਸ ਪ੍ਰਸੰਗ ਵਿਚ ਬੀਬੀ ਕੌਲਾਂ ਦਾ ਨਾਂ ਵਿਸ਼ੇਸ਼ ਤੌਰ 'ਤੇ ਉਜਾਗਰ ਕੀਤਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਬੀਬੀ ਕੌਲਾਂ ਇਕ ਕਾਜ਼ੀ ਦੀ ਬੇਟੀ ਅਤੇ ਗੁਰੂ-ਘਰ ਦੀ ਸ਼ਰਧਾਲੂ ਸੀ। ਕਾਜ਼ੀ ਨੇ ਸ਼ਰ੍ਹਾ ਵਿਚ ਈਮਾਨ ਰੱਖਦੇ ਹੋਏ ਹੋਰਨਾਂ ਕਾਜ਼ੀਆਂ ਵੱਲੋਂ ਉਸ ਦੇ ਖਿਲਾਫ਼ ਮੌਤ ਦਾ ਫ਼ਤਵਾ ਜਾਰੀ ਕਰਵਾ ਦਿੱਤਾ। ਜਦੋਂ ਇਸ ਗੱਲ ਦਾ ਪਤਾ ਸਾਂਈਂ ਮੀਆਂ ਮੀਰ ਜੀ ਨੂੰ ਲੱਗਿਆ ਤਾਂ ਉਨ੍ਹਾਂ ਨੇ ਬੀਬੀ ਕੌਲਾਂ ਨੂੰ ਕਾਜ਼ੀ ਦੇ ਘਰੋਂ ਕੱਢ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕੋਲ ਭੇਜ ਦਿੱਤਾ ਸੀ। ਉਸ ਤੋਂ ਬਾਅਦ ਬੀਬੀ ਕੌਲਾਂ ਨੇ ਆਪਣਾ ਸਾਰਾ ਜੀਵਨ ਗੁਰੂ ਜੀ ਪ੍ਰਤੀ ਸ਼ਰਧਾ ਪ੍ਰਗਟ ਕਰਦੇ ਹੋਏ ਸ੍ਰੀ ਅੰਮ੍ਰਿਤਸਰ ਹੀ ਗੁਜ਼ਾਰ ਦਿੱਤਾ। ਗੁਰੂ ਜੀ ਨੇ ਉਸ ਨੂੰ ਸਦੀਵੀ ਤੌਰ 'ਤੇ ਜਿਉਂਦਾ ਰੱਖਣ ਲਈ ਇਕ ਸਰੋਵਰ ਦੀ ਉਸਾਰੀ ਕਰਵਾਈ ਜਿਸ ਦਾ ਨਾਂ 'ਕੌਲਸਰ' ਰੱਖਿਆ ਗਿਆ। ਇਹ ਸਰੋਵਰ ਅੱਜ ਵੀ ਮੌਜੂਦ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ਼ਾਂਤਮਈ ਜੀਵਨ-ਜਾਚ ਦੇ ਮੁੱਦਈ ਸਨ ਪਰ ਉਨ੍ਹਾਂ ਦੇ ਵਿਰੋਧੀ ਉਨ੍ਹਾਂ ਦੀ ਚੜ੍ਹਦੀ ਕਲ੍ਹਾ ਅਤੇ ਦਿਨੋ ਦਿਨ ਵੱਧ ਰਹੀ ਸੰਗਤ ਦੀ ਹਾਜ਼ਰੀ ਤੋਂ ਘਬਰਾ ਰਹੇ ਸਨ। ਗੁਰੂ-ਘਰ ਨਾਲ ਈਰਖਾ ਰੱਖਣ ਵਾਲੇ ਹਿੰਦੂਆਂ ਅਤੇ ਮੁਸਲਮਾਨ ਵਿਰੋਧੀਆਂ ਵੱਲੋਂ ਗੁਰੂ ਸਾਹਿਬ ਵਿਰੁੱਧ ਸਾਂਝੇ ਯਤਨ ਅਰੰਭ ਕੀਤੇ ਗਏ। ਗੁਰੂ ਜੀ ਕਿਸੇ ਵੀ ਤਰ੍ਹਾਂ ਨਾਲ ਜੰਗਾਂ-ਯੁੱਧਾਂ ਦੇ ਹੱਕ ਵਿਚ ਨਹੀਂ ਸਨ ਪਰ ਜੇਕਰ ਕੋਈ ਉਨ੍ਹਾਂ ਵਿਰੁੱਧ

ਲੜਾਈ ਦੀ ਮਨਸ਼ਾ ਅਧੀਨ ਆਪ ਚੱਲ ਆਇਆ ਤਾਂ ਉਸ ਵਿਰੁੱਧ ਜੂਝਣ ਦਾ ਪ੍ਰਣ ਕਰਦੇ ਹੋਏ ਉਨ੍ਹਾਂ ਨੇ ਸਿੱਖਾਂ ਨੂੰ ਆਦੇਸ਼ ਕਰ ਦਿੱਤਾ:

*ਜੋ ਚੜ੍ਹਿ ਆਵੈ ਤਿਸ ਨਾਲਿ ਜੁੱਧ ਕਰਨਾ।*
*ਲੜਨਾ ਮਾਰਨਾ ਜ਼ਰਾ ਨ ਡਰਨਾ।*
*(ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ ੬.੧੨੯)*

ਇਹ ਗੱਲ ਕਿਸੇ ਤੋਂ ਛੁਪੀ ਹੋਈ ਨਹੀਂ ਹੈ ਕਿ ਜੰਗਾਂ-ਯੁੱਧਾਂ ਵਿਚ ਆਮ ਲੋਕਾਂ ਦੀ ਕੀ ਹਾਲਤ ਹੁੰਦੀ ਹੈ। ਲੇਖਕ ਦੱਸਦਾ ਹੈ ਕਿ ਅਜਿਹੀਆਂ ਪ੍ਰਸਥਿਤੀਆਂ ਬਾਰੇ ਜਾਣਕਾਰੀ ਰੱਖਣ ਵਾਲੇ ਗੁਰੂ ਜੀ ਨੇ "ਡਿੱਗੇ ਹੋਏ, ਹਥਿਆਰਹੀਨ, ਬਾਲਕ, ਬ੍ਰਿਧ, ਰੋਗੀ, ਸ਼ਰਨਾਗਤ, ਇਸਤ੍ਰੀ ਤੇ ਵਾਰ ਕਰਨ ਤੋਂ ਮਨਾ ਕਰ ਦਿੱਤਾ।" ਛੋਟੀਆਂ-ਮੋਟੀਆਂ ਝੜਪਾਂ ਤੋਂ ਇਲਾਵਾ ਗੁਰੂ ਜੀ ਨੂੰ ਚਾਰ ਵੱਡੇ ਯੁੱਧ— ਸ੍ਰੀ ਅੰਮ੍ਰਿਤਸਰ, ਸ੍ਰੀ ਹਰਿਗੋਬਿੰਦਪੁਰ, ਮਹਿਰਾਜ, ਕਰਤਾਰਪੁਰ— ਕਰਨੇ ਪਏ ਅਤੇ ਹਰ ਯੁੱਧ ਵਿਚ ਉਨ੍ਹਾਂ ਨੂੰ ਸਫਲਤਾ ਮਿਲੀ। ਲੇਖਕ ਦੱਸਦਾ ਹੈ ਕਿ ਯੁੱਧ ਜਿੱਤਣ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ 'ਜੈ ਹੋਈ ਸਤਿਗੁਰ ਨਾਨਕ ਦੇਵ ਜੀ ਦੀ' ਦਾ ਜੈਕਾਰਾ ਛੱਡਦੇ ਸਨ। ਇਨ੍ਹਾਂ ਯੁੱਧਾਂ ਵਿਚ ਅਕਾਲ ਪੁਰਖ ਦਾ ਓਟ-ਆਸਰਾ ਲੈਂਦੇ ਹੋਏ ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਸਿੱਖਾਂ ਨੇ ਅਨੇਕਾਂ ਜੌਹਰ ਦਿਖਾਏ ਅਤੇ ਉਨ੍ਹਾਂ ਵਿੱਚੋਂ ਬਹੁਤ ਸਾਰੇ ਆਖਰੀ ਸਵਾਸਾਂ ਤੱਕ ਜੂਝਦੇ ਹੋਏ ਸ਼ਹੀਦ ਹੋ ਗਏ। ਲੇਖਕ ਨੇ ਬਹੁਤ ਸਾਰੇ ਸਿੱਖਾਂ ਦੇ ਨਾਂ ਦਿੱਤੇ ਹਨ ਜਿਹੜੇ ਗੁਰੂ ਜੀ ਦੀ ਸੇਵਾ ਵਿਚ ਆਏ ਅਤੇ ਗੁਰੂ ਆਦੇਸ਼ ਅਨੁਸਾਰ ਆਪਣਾ ਜੀਵਨ ਧਰਮ ਦੀ ਰੱਖਿਆ ਲਈ ਲਾ ਦਿੱਤਾ। ਜਿਹੜੇ ਸਿੱਖਾਂ ਦੇ ਨਾਂ ਲੇਖਕ ਨੇ ਦੱਸੇ ਹਨ ਉਹ ਇਸ ਪ੍ਰਕਾਰ ਹਨ – ਅਘੜੀ, ਅਜਿੱਤਾ, ਅਬਦੁਲਾ ਢਾਢੀ, ਅਮੀਆ, ਆਕਲ, ਅੱਬਲਖੈਰ ਗਿਲ, ਸਕਤੂ, ਸਨਮੁਖ, ਸਰਹਾਲੀ, ਸਰਨਾ, ਸਰਮੁਖਦੇਉ, ਸਰਾਫ, ਸਲੇਮਸ਼ਾਹ (ਭਾਈ), ਸਾਧੂ, ਸਾਂਈ ਦਾਸ, ਸਿੰਘਾ, ਸੀਤਲ ਦਾਸ (ਦੀਵਾਨ), ਸੰਤੂ, ਸੁੰਦਰ, ਸੁੰਦਰਦਾਸ (ਪੂਰਬੀਆ), ਸੂਰਤੀਆ (ਮਸੰਦ), ਸੂਰਾ, ਸੂਬਾ, ਸੇਠੀ ਖਤ੍ਰੀ, ਸੇਮਾ, ਸੇਵਾ ਦਾਸ, ਸੋਢੀ ਬਦਲੀ, ਸੋਧਾ, ਸੋਭਾ, ਸ਼ੀਹਾਂ, ਸ਼ੀਹਾਂ (ਚੌਧਰੀ), ਸ਼ੇਰੂ (ਭਾਈ), ਹਰਦਾਸ, ਕਟਾਰੂ, ਕਟਾਰਾ, ਕਪੂਰ ਢਿੱਲੋਂ, ਕਰਮ ਚੰਦ, ਕਰੋੜੀ, ਕਲਯਾਨ ਚੰਦ, ਕਲਿਆਣਾ, ਕਾਲਾ, ਕਾਲੀਦੀਨ, ਕੀਰਤ ਚੰਦ, ਕੁਸਾਲੀ ਗਿੱਲ, ਕੌਲਾਂ, ਕੱਟੂ ਸ਼ਾਹ, ਕ੍ਰਿਸ਼ਨਾ, ਕ੍ਰਿਸ਼ਨਾ ਝੰਜੀ ਖਤ੍ਰੀ, ਖ਼ੁਸ਼ਹਾਲੀ ਗਿੱਲ (ਭਾਈ), ਖੇਮਾ, ਗੜ੍ਹੀਆ (ਮਸੰਦ), ਗੁਰਦਾਸ (ਭਾਈ), ਗੋਤੀ, ਗੋਪਾਲ ਸੇਠ, ਗੋਪਾਲਾ ਖਤ੍ਰੀ, ਗੰਗੂ ਸਿੰਘ (ਵੈਰਾਗੀ), ਗੱਜਣ, ਚੂਹੜ, ਜਗਨਾ, ਜਮਾਲ, ਜਮਾਲ ਖ਼ਾਂ ਰਾਜਪੂਤ, ਜਵੰਦਾ, ਜੀਉਣ, ਜੀਵਾ, ਜੇਠਾ, ਜੈਤਾ, ਜੈਤਾ ਸ਼ੇਰ, ਜੋਤਾ, ਜੋਧ ਸ਼ਾਹ, ਜੱਟੂ, ਜੱਲਾ, ਝੰਡਾ, ਝੰਡੂ, ਤਖ਼ਤ ਤੀਰਥਾ, ਤਖ਼ਤਾ, ਤਖ਼ਤੂ, ਤਖਲੂ ਢਿੱਲੋਂ, ਤਲੋਕ ਚੰਦ ਰਸਾਲਦਾਰ, ਤਾਰਾ ਚੰਦ, ਤਿਲੋਕਾ (ਭਾਈ), ਤੀਰਥੀਆ, ਤੁਲਸੀ, ਤੋਤਾ, ਥੰਮਣ, ਥੰਮਣ ਖਤ੍ਰੀ, ਦਰਗਾਹੀ, ਦਾਨਾ ਚੰਦ, ਦਿਆਲ ਚੰਦ, ਦਿਆਲਾ,

ਦਿਲਵਾਲੀ, ਦੀਪ ਚੰਦ, ਦੀਪਾ, ਦੁੱਲਟ, ਦੇਵੀ ਸਿੰਘ, ਦੇਵੀ ਦਾਸ, ਧੀਰੋ (ਭਾਈ), ਨਵਲਾ ਨਿਹਾਲੂ, ਨਾਨੋ, ਨਿਹਾਲੂ, ਨੰਦ ਚੰਦ, ਨੰਦ ਲਾਲ ਸੋਹਣਾ, ਨੰਦਾ, ਪਰਸ ਰਾਮ (ਬਨਵਾਲੀ), ਪਰਸਾ, ਪਰਸੂ, ਪਰਾਗਾ, ਪਰੋਹਤ ਸਿੰਘ, ਪਿਰਾਣਾ, ਪ੍ਰਿਥੀਆ (ਭਾਈ), ਪੈੜਾ, ਪੈਂਦੇ ਖ਼ਾਂ, ਪੰਜਾਬਾ, ਪੰਮੂ ਪੁਰੀ ਖਤ੍ਰੀ, ਪੱਲਾ (ਚੌਧਰੀ) ਪ੍ਰਤਾਪ ਸਿੰਘ ਰਾਜਪੂਤ (ਰਾਣਾ), ਪ੍ਰੇਮਾ, ਫਿਰਣਾਂ, ਫਤੂਹੀ ਗਰੇਵਾਲ (ਸਰਦਾਰ), ਫ਼ਤੇ ਮੁਹੰਮਦ, ਬਹਾਦਰ ਸਿੰਘ, ਬਹਿਲ ਖਤ੍ਰੀ (ਬਟਾਲੇ ਵਾਲਾ), ਬਹਿਲੋ, ਬਖ਼ਤ ਮੱਲ, ਬਖ਼ਤਾ, ਬਘੇਲਾ ਭੁੱਲਰ, ਬਘੇੜਾ ਨਾਹਰ ਸੰਧੂ, ਬਡਭਾਗਾ, ਬਾਗਾ, ਬਾਵਕ, ਬਾਵਕ ਰਬਾਬੀ, ਬਿਧੀ ਚੰਦ, ਬੁਲਾਕਾ, ਬੁੱਢਣ ਸ਼ਾਹ, ਬੁੱਢਾ (ਬਾਬਾ), ਬੂਲਾ, ਬੋਦਲਾ, ਭਗਤ, ਭਗਤਾ, ਭਗਤੂ ਕਿਦਾਰਾ, ਭਗਵਾਨਾ, ਭਗੀਰਥੀਆ, ਭਾਗ ਭਰੀ, ਭਾਗ ਮੱਲ (ਰਾਇ), ਭਾਗਾ, ਭਾਗੂ, ਭਾਗੂ ਸਾਵਲ, ਭਾਨਾ, ਭਾਲਾ, ਭੂਰਾ, ਭੂੰਦੜ (ਭਾਈ), ਭੂੰਦੜਾ, ਭੋਮਾ, ਭੰਡਾਰੀ, ਭੱਲਣ, ਭੱਲਣ ਬਰਾੜ, ਮਥਰਾ, ਮੁਨਸ਼ੀ, ਮੁਰਾਰੀ, ਮਲਕ ਜਾਤੀ, ਮਾਹਿਲ, ਮਾਲੂ, ਮਿੱਤੂ, ਮੁਰਾਰੀ, ਮੇਹਰਾ (ਭਾਈ), ਮੇਹਰਾ ਸੇਖੋਂ, ਮੋਹਨ, ਮੋਹਰੂ, ਮੋਖਾ, ਮੋਲਕ, ਮੰਜ, ਰਾਇ, ਰਾਇ ਜੋਧ, ਰਾਜੂ, ਰਾਮਾ (ਬੈਦ), ਰਾਮਾ ਅਰੋੜਾ, ਰਾਮੋ, ਰੁੜੇਕਾ, ਰੂਪਾ (ਭਾਈ), ਰੂਪਾ ਬਲੋਲ, ਰੋਸ਼ਨ (ਕਸ਼ਮੀਰੀ), ਲਟਕਟ, ਲਾਲ ਕੌੜਾ (ਚੌਧਰੀ), ਲਾਲਾ, ਲਾਲੂ ਬਾਲੂ ਦੀਵਾਨ, ਲੰਗਾਹਾ, ਲੱਖਾ ਨਗਾਰਚੀ, ਲੱਖੂ ਸੁਨੀਤਾ।

ਜੰਗਾਂ-ਯੁੱਧਾਂ ਵਿਚ ਸ਼ਹੀਦ ਹੋਏ ਸਿੱਖਾਂ ਅਤੇ ਮੁਸਲਮਾਨਾਂ ਦੇ ਸਰੀਰ ਉਨ੍ਹਾਂ ਦੇ ਅਕੀਦੇ ਅਨੁਸਾਰ ਅੰਤਿਮ ਸਸਕਾਰ ਕਰ ਦਿੱਤੇ ਜਾਂਦੇ ਸਨ। ਇੱਥੋਂ ਤਕ ਕਿ ਦੁਸ਼ਮਣਾਂ ਦੀਆਂ ਲੋਥਾਂ ਨੂੰ ਵੀ ਉਨ੍ਹਾਂ ਦੀ ਰੀਤ ਅਨੁਸਾਰ ਦਫ਼ਨਾ ਦਿੱਤਾ ਜਾਂਦਾ ਸੀ। ਝੂਠ ਦਾ ਪੱਲਾ ਫੜ ਗੁਰੂ ਜੀ ਵਿਰੁੱਧ ਚੜ੍ਹ ਆਏ ਸਮੂਹ ਹਮਲਾਵਰਾਂ ਦਾ ਇੱਕੋ ਜਿਹਾ ਹਸ਼ਰ ਹੋਇਆ ਸੀ। ਗੁਰੂ ਜੀ ਦੇ ਮਨ ਵਿਚ ਕਿਸੇ ਦੇ ਪ੍ਰਤੀ ਵੀ ਕੋਈ ਗਿਲਾ ਨਹੀਂ ਸੀ। ਜਿਸ ਨੇ ਵੀ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰੀ ਲਵਾਈ, ਉਸ ਨੂੰ ਗੁਰੂ ਜੀ ਨੇ ਗਲ ਨਾਲ ਲਾ ਕੇ ਸਦਾ ਲਈ ਜਿੱਤ ਲਿਆ। ਲੇਖਕ ਵਜ਼ੀਰ ਰਾਹੀਂ ਬਾਦਸ਼ਾਹ ਨੂੰ ਗੁਰੂ ਜੀ ਦੀਆਂ ਜਿੱਤਾਂ ਦਾ ਵਰਣਨ ਕਰਦਾ ਹੋਇਆ ਦੱਸਦਾ ਹੈ:

੧. ਸ਼ਾਹੀ ਫ਼ੌਜ ਜਾਨ ਬਚਾ ਕੇ ਲੜ੍ਹਦੀ ਹੈ। ਸਿੱਖਾਂ ਨੇ ਮਨ, ਤਨ, ਧਨ ਗੁਰੂ ਅਰਪਨ ਕਰ ਛਡਯਾ ਹੈ, ਉਹ ਗੁਰੂ ਦੀ ਖ਼ੁਸ਼ੀ ਹਾਸਲ ਕਰਨ ਲਈ ਵੱਧ-ਵੱਧ ਕੇ ਲੜ੍ਹਦੇ ਹਨ। ਜਿਸ ਨੂੰ ਮੌਤ ਦਾ ਭੈਅ ਨਹੀਂ ਉਹ ਇੱਕੋ ਹੀ ਦਸ-ਦਸ ਨੂੰ ਭਜਾ ਸਕਦਾ ਹੈ।
੨. ਸ਼ਾਹੀ ਸਿਪਾਹੀ ਆਪਣੇ ਆਪ ਨੂੰ ਨੌਕਰ ਮੰਨਦੇ ਹਨ ਤੇ ਸਿੱਖ ਆਪਣੇ ਆਪ ਨੂੰ ਜੰਗ ਦਾ ਮਾਲਕ ਸਮਝਦੇ ਹਨ।
੩. ਸ਼ਾਹੀ ਸਿਪਾਹੀ ਇਹ ਖਿਆਲ ਕਰ ਲੈਂਦੇ ਹਨ ਕਿ ਬਾਦਸ਼ਾਹ ਬਹੁਤ ਕਰੂ ਨੌਕਰੀ ਤੋਂ ਹਟਾ ਦੇਊ, ਹੋਰ ਕੁਝ ਕੰਮ ਕਰਕੇ ਗੁਜ਼ਾਰਾ ਕਰ ਲਵਾਂਗੇ। ਜਾਨ ਨਾਲ ਹੀ ਜਹਾਨ ਹੈ, ਮਰ ਗਏ ਤਾਂ ਪਿੱਛੇ ਬਾਲ-ਬੱਚਾ ਭੁੱਖਾ ਮਰ ਜਾਏਗਾ। ਸਿੱਖ ਇਨ੍ਹਾਂ ਖ਼ਿਆਲਾਂ

ਤੋਂ ਪਾਕ ਹਨ। ਉਹ ਮੰਨਦੇ ਹਨ ਕਿ ਜੇ ਗੁਰੂ ਜੀ ਗੁੱਸੇ ਹੋ ਗਏ ਤਾਂ ਏਥੇ ਦੁਖੀ ਹੋ ਕੇ ਮਰਾਂਗੇ ਤੇ ਅੱਗੇ ਨਰਕ ਵਿਚ ਪਵਾਂਗੇ।

੪. ਗੁਰੂ ਜੀ ਦੁਸ਼ਮਣ ਦੇ ਜ਼ਖ਼ਮੀ, ਹਾਰੇ ਹੋਏ ਜਾਂ ਈਨ ਮੰਨ ਚੁੱਕੇ ਫ਼ੌਜੀਆਂ ਨੂੰ ਕੁਝ ਨਹੀਂ ਕਹਿੰਦੇ ਬਲਕਿ ਉਨ੍ਹਾਂ ਨੂੰ ਵੀ ਰਾਜ਼ੀ ਕਰਕੇ ਛੱਡ ਦਿੰਦੇ ਹਨ।

੫. ਜਿਵੇਂ ਤੁਸੀ ਆਪਣੇ ਆਗਿਆਕਾਰੀ ਅਤੇ ਲਾਇਕ ਆਦਮੀ ਦਾ ਪੱਖ ਪਾਲਦੇ ਹੋ ਉਸੇ ਤਰ੍ਹਾਂ ਖ਼ੁਦਾਵੰਦ ਕਰੀਮ ਵੀ ਆਪਣੇ ਸੱਚੇ ਸੰਤਾਂ-ਭਗਤਾਂ ਦੀ ਹਰ ਤਰ੍ਹਾਂ ਮੱਦਦ, ਪਾਲਣਾ ਕਰਕੇ ਲਾਜ ਰੱਖਦਾ ਹੈ ਤੇ ਉਨ੍ਹਾਂ ਦੀ ਬੇਨਤੀ ਮੰਨ ਲੈਂਦਾ ਹੈ। ਸੋ ਜਦ ਆਪ ਖ਼ੁਦਾ ਉਨ੍ਹਾਂ ਵੱਲ ਹੋਯਾ ਤਾਂ ਫੇਰ ਬੰਦਿਆਂ ਦੀ ਕੀ ਪੇਸ਼ ਜਾਏ।

ਹਰ ਯੁੱਧ ਵਿਚ ਦੁਸ਼ਮਣ ਇਸ ਆਸ ਨਾਲ ਗੁਰੂ ਜੀ 'ਤੇ ਹਮਲਾ ਕਰਦਾ ਸੀ ਕਿ ਗੁਰੂ ਜੀ ਦੇ ਨਾਲ ਸਿੱਖਾਂ ਦੀ ਗਿਣਤੀ ਬਹੁਤ ਥੋੜ੍ਹੀ ਹੈ ਅਤੇ ਉਨ੍ਹਾਂ ਨੂੰ ਅਸਾਨੀ ਨਾਲ ਜਿੱਤਿਆ ਜਾ ਸਕਦਾ ਹੈ। ਪਰ ਯੁੱਧ ਵਿਚ ਸਾਹਮਣੇ ਆ ਜਾਣ 'ਤੇ ਦੁਸ਼ਮਣ ਸਿੱਖਾਂ ਦੀ ਭਾਰੀ ਗਿਣਤੀ ਦੇਖ ਕੇ ਹੈਰਾਨ ਰਹਿ ਜਾਂਦੇ ਸਨ। ਇਸ ਦਾ ਵੱਡਾ ਕਾਰਨ ਸੀ ਕਿ ਗੁਰੂ ਜੀ ਲੋਕਾਂ ਦੇ ਧਾਰਮਿਕ ਆਗੂ ਸਨ ਅਤੇ ਲੱਗਭਗ ਹਰ ਪਿੰਡ ਵਿਚ ਉਨ੍ਹਾਂ ਦੇ ਸ਼ਰਧਾਲੂ ਮੌਜੂਦ ਸਨ। ਇਨ੍ਹਾਂ ਸ਼ਰਧਾਲੂਆਂ ਵਿਚ ਬਹੁਤ ਸਾਰੇ ਚੌਧਰੀ ਅਤੇ ਸਰਦਾਰ ਵੀ ਸ਼ਾਮਲ ਸਨ ਜਿਹੜੇ ਗੁਰੂ ਜੀ 'ਤੇ ਹਮਲਾ ਹੋਣ ਦੀ ਖ਼ਬਰ ਮਿਲਦੇ ਹੀ ਆਪਣੇ ਆਦਮੀਆਂ ਸਮੇਤ ਯੁੱਧ ਦੇ ਮੈਦਾਨ ਵਿਚ ਆ ਡੱਟਦੇ ਸਨ। ਯੁੱਧ ਦੇ ਆਸ-ਪਾਸ ਦੇ ਪਿੰਡਾਂ ਵਿਚ ਸ਼ਰਧਾਲੂਆਂ ਦੀ ਮੌਜੂਦਗੀ ਹੋਣ ਤੇ ਲੰਗਰ-ਪ੍ਰਸ਼ਾਦੇ, ਪਾਣੀ, ਮੱਲ੍ਹਮ-ਪੱਟੀ ਆਦਿ ਦੀ ਕਦੇ ਥੁੜ੍ਹ ਨਹੀਂ ਸੀ ਰਹਿੰਦੀ। ਸਥਾਨਕ ਵਸੋਂ ਆਮ ਤੌਰ ਤੇ ਆਸਪਾਸ ਦੇ ਭੂਗੋਲਿਕ ਖਿੱਤੇ ਦੀ ਜਾਣਕਾਰੀ ਦੇ ਨਾਲ-ਨਾਲ ਇਲਾਕਾਈ ਜਲਵਾਯੂ ਦੀ ਆਦੀ ਹੁੰਦੀ ਹੈ ਜਿਸ ਦਾ ਫਾਇਦਾ ਮਿਲਣਾ ਸੁਭਾਵਕ ਹੁੰਦਾ ਹੈ। ਸ੍ਰੀ ਅੰਮ੍ਰਿਤਸਰ ਦੇ ਯੁੱਧ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬਹੁਤਾ ਸਮਾਂ ਮਾਲਵੇ ਵਿਚ ਬਤੀਤ ਹੋਇਆ ਅਤੇ ਬਹੁਤ ਸਾਰੇ ਸਥਾਨਾਂ 'ਤੇ ਉਨ੍ਹਾਂ ਦੇ ਯਾਦਗਾਰੀ ਅਸਥਾਨ ਬਣੇ ਹੋਏ ਹਨ। ਜਿਨ੍ਹਾਂ ਪਿੰਡਾਂ ਅਤੇ ਨਗਰਾਂ ਨੂੰ ਗੁਰੂ ਜੀ ਦੀ ਚਰਨ ਛੋਹ ਪ੍ਰਾਪਤ ਹੈ ਉਨ੍ਹਾਂ ਵਿੱਚੋਂ ਕੁਝ ਇਕ ਦੇ ਨਾਂ ਲੇਖਕ ਨੇ ਇਸ ਪ੍ਰਕਾਰ ਦਿੱਤੇ ਹਨ - ਅਕੋਈ, ਅਲੂਣਾ ਈਸੜੂ, ਆਗਰਾ, ਐਬਟਾਬਾਦ, ਅੰਮ੍ਰਿਤਸਰ, ਇਕਲਾਹਾ, ਸਿਧਵਾਂ, ਸਿਧਾਰ, ਸੁਲਤਾਨਪੁਰ, ਸੋਤਰ, ਸੰਘੋਲ, ਸ੍ਰੀ ਨਗਰ, ਹਸਨ ਅਬਦਾਲ, ਹਠੂਰ, ਹਰਿਗੋਬਿੰਦਪੁਰ, ਹਾਫ਼ਜ਼ਾਬਾਦ, ਕਸ਼ਮੀਰ, ਕਮਾਲਪੁਰ, ਕਰਤਾਰਪੁਰ, ਕਾਂਗੜ, ਕੀਰਤਪੁਰ, ਕੁਹਾਲਾ, ਕੁਰਖੇਤ੍ਰ, ਕੈਣ, ਕੋਟੜਾ, ਖਡੂਰ ਸਾਹਿਬ, ਖਮਾਣੋਂ, ਖਾਈ, ਗਰੰਟੀ, ਗਵਾਲੀਅਰ, ਗੜ੍ਹ ਮੁਕਤੇਸ਼ਵਰ, ਗਿਲ, ਗੁਜਰਾਤ, ਗੁਜਰਵਾਲ, ਗੁਮਟਾਲਾ, ਗੋਇੰਦਵਾਲ, ਘਰਾਣੀ, ਘੁਮਾਣ, ਚਪਰਾੜ, ਚਮਕੌਰ, ਚੱਬਾ, ਛਪਾਰ, ਜੀਂਦ (ਪਿੰਡ), ਜ਼ੀਰਾ, ਜੰਡਿਆਲੀ, ਝਬਾਲ, ਡਮਰਾ, ਡਰੌਲੀ, ਡੁਮੇਲੀ, ਡੋਡ ਮਲੂਕਾ, ਢਬਾਲੀ, ਤਰਨਤਾਰਨ, ਤਲਵੰਡੀ, ਥਾਨੇਸਰ, ਦਰਾਜ, ਦੁਰਗਾਪੁਰ, ਧਮਦਾ,

ਨਾਨਕਮਤਾ, ਨੋਪੋ, ਪਿਪਲੀ ਸਾਹਿਬ, ਪੱਖੋ, ਬਕਾਲਾ, ਬਲਾਲਾ, ਬਾਰਠ, ਬਾਰਾਂ ਮੂਲਾ, ਬੈਰਾਮ, ਭਕਨਾ ਪਿੰਡ, ਭਦੌੜ, ਭੜਾਨਾ, ਮਹਿਰਾਜ, ਮਜਨੂੰ ਕਾ ਟਿੱਲਾ (ਦਿੱਲੀ), ਮਟਵੀਂ, ਮਦੋ, ਮਨੌਲੀ, ਮਾਹਿਲ, ਮਾੜੀ, ਮੀਰਪੁਰ ਚੌਪਕ, ਮੁਜੰਗ, ਮੁਜ਼ੱਫ਼ਰਾਬਾਦ, ਮੰਧਰ, ਮੰਡਾਲੀ (ਮੰਡਯਾਲੀ), ਮੱਲਾ, ਰਾੜਾ, ਰਾਵਲਪਿੰਡੀ, ਰੋਡੇ, ਰੋਪੜ, ਰੂਪਾ (ਭਾਈ), ਲਹਿਰਾ, ਲਾਹੌਰ, ਲੋਪੋ, ਲੰਡੇ, ਵਟਾਲਾ, ਵਡਾਲੀ, ਵੱਡਾ ਘਰ, ਵਜ਼ੀਰਾਬਾਦ ਆਦਿ। ਮਾਲਵੇ ਵਿਚ ਵਿਚਰਦੇ ਹੋਏ ਗੁਰੂ ਜੀ ਅਕਸਰ ਆਪਣੇ ਸਿੱਖਾਂ ਦੇ ਘਰਾਂ ਵਿਚ ਚਲੇ ਜਾਇਆ ਕਰਦੇ ਸਨ ਅਤੇ ਸਿੱਖ ਪ੍ਰੇਮ ਨਾਲ ਜੋ ਕੁਝ ਗੁਰੂ ਜੀ ਨੂੰ ਪਰੋਸ ਦਿੰਦੇ ਸਨ, ਗੁਰੂ ਜੀ ਛਕ ਕੇ ਬਖ਼ਸ਼ਿਸ਼ਾਂ ਕਰ ਦਿੰਦੇ ਸਨ। ਕੜਾਹ, ਚੂਰੀ, ਖੀਰ ਆਦਿ ਤੋਂ ਇਲਾਵਾ ਲੇਖਕ ਨੇ ਮਾਲਵੇ ਵਿਚ ਪੈਦਾ ਹੁੰਦੀਆਂ ਜਿਹੜੀਆਂ ਫਲ ਸਬਜ਼ੀਆਂ ਦਾ ਵਰਣਨ ਕੀਤਾ ਹੈ, ਉਨ੍ਹਾਂ ਵਿੱਚੋਂ ਪ੍ਰਮੁੱਖ ਹਨ - ਚਿੱਭੜ, ਮੋਠ ਫਲੀ, ਮੋਠ ਬਾਜਰੀ, ਬਾਜਰਾ, ਗੁਵਾਰਾ, ਜੰਡ ਫਲੀ, ਡੇਲੇ, ਟਿੰਡੇ, ਫੁੱਟਾਂ, ਮਤੀਰੇ ਆਦਿ।

ਲੇਖਕ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਖ਼ਸੀਅਤ ਨੂੰ ਪੇਸ਼ ਕਰਦਾ ਵਿਸਤ੍ਰਿਤ ਬ੍ਰਿਤਾਂਤ ਪੇਸ਼ ਕੀਤਾ ਹੈ। ਉਸ ਨੇ ਆਪਣੀ ਰਚਨਾ ਨੂੰ ਹੋਰ ਵਧੇਰੇ ਰੌਚਿਕਤਾ ਪ੍ਰਦਾਨ ਕਰਨ ਲਈ ਮੁਹਾਵਰਿਆਂ ਦੀ ਵੀ ਵਰਤੋਂ ਕੀਤੀ ਹੈ। ਇਹ ਮੁਹਾਵਰੇ ਰਚਨਾ ਨੂੰ ਗਹਿਣਿਆਂ ਵਾਂਗ ਸ਼ਿੰਗਾਰ ਦਿੰਦੇ ਹਨ। ਲੇਖਕ ਆਪ ਵੀ ਮਾਲਵੇ ਦੇ ਇਲਾਕੇ ਨਾਲ ਸੰਬੰਧਿਤ ਸੀ ਅਤੇ ਉਸ ਨੂੰ ਇੱਥੇ ਬੋਲੇ ਜਾਂਦੇ ਮੁਹਾਵਰਿਆਂ ਦੀ ਦੀਰਘ ਜਾਣਕਾਰੀ ਸੀ। ਇਸ ਤੋਂ ਇਲਾਵਾ ਬਾਹਰ ਦੇ ਇਲਾਕਿਆਂ ਵਿਚ ਵੀ ਉਸ ਨੇ ਆਪ ਘੁੰਮ-ਫਿਰ ਕੇ ਗੁਰੂ ਸਾਹਿਬਾਨ ਦੇ ਇਤਿਹਾਸ ਦੀ ਖੋਜ ਕੀਤੀ ਹੈ ਅਤੇ ਜਿੱਥੇ ਕਿਧਰੇ ਵੀ ਉਸ ਨੂੰ ਗੁਰੂ ਸਾਹਿਬਾਨ ਦੀ ਸ਼ਾਨ ਵਿਚ ਕੋਈ ਪੰਕਤੀ ਪ੍ਰਾਪਤ ਹੋਈ ਉਸ ਨੇ ਅੰਕਿਤ ਕਰ ਦਿੱਤੀ। ਇਸ ਤੋਂ ਇਲਾਵਾ ਉਸ ਨੇ ਵੱਖ-ਵੱਖ ਇਲਾਕਿਆਂ ਵਿੱਚੋਂ ਸਿੱਖਾਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਹੈ। ਹੋ ਸਕਦਾ ਹੈ ਕਿ ਲੇਖਕ ਦੇ ਬ੍ਰਿਤਾਂਤ ਵਿਚ ਜਿਹੜੇ ਨਾਂ ਆਏ ਹਨ ਉਹ ਪਹਿਲਾਂ ਕਿਧਰੇ ਕਲਮਬੰਧ ਨਾ ਹੋਏ ਹੋਣ। ਇਸ ਦਾ ਕਾਰਨ ਇਹ ਹੈ ਕਿ ਲੇਖਕ ਨੇ ਪਿੰਡਾਂ ਅਤੇ ਪਰਵਾਰਾਂ ਵਿਚ ਸੀਨਾ-ਬਸੀਨਾ ਚਲੀਆਂ ਆਉਂਦੀਆਂ ਬਹੁਤ ਸਾਰੀਆਂ ਸਾਖੀਆਂ ਨੂੰ ਸੁਣਿਆ ਹੈ ਅਤੇ ਉਹੀ ਨਾਂ ਉਸ ਨੇ ਆਪਣੀ ਰਚਨਾ ਵਿਚ ਵੀ ਦਿੱਤੇ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬ੍ਰਿਤਾਂਤ ਵਿਚ ਉਸ ਨੇ ਜਿਹੜੇ ਮੁਹਾਵਰਿਆਂ ਦੀ ਵਰਤੋਂ ਕੀਤੀ ਹੈ ਉਹ ਇਸ ਪ੍ਰਕਾਰ ਹਨ - ਗੁਜਰਾਤ ਮਸਖਰੀ ਪੜ੍ਹ ਕੇ ਖਲ। ਮਾਤ ਪਿਤਾ ਦੀ ਕਰੈਂ ਨਕਲ। ਕਦੇ ਬੂਡ ਹੈਂ ਹੜ ਕੇ ਜਲ।; ਸ਼ਾਹ ਦੌਲਾ ਮੌਲਾ ਦਾ ਫ਼ਕੀਰ। ਗੁਜਰਾਤ ਬਸੇ ਬੇਪੀਰ।; ਆਸਾਂ ਪਰਬਤ ਜੇਡੀਆਂ ਮੌਤ ਤਣਾਵਾਂ ਹੇਠ।; ਵਧੀ ਵੇਲਿ ਬਹੁ ਪੀੜੀ ਚਾਲੀ।; ਦੁਸ਼ਮਣ ਬਾਤ ਕਰੇ ਅਣਹੋਂਦੀ।; ਸਾਧੂ ਬੋਲੇ ਸਹਿਜ ਸੁਭਾਏ॥ ਸਾਧੂ ਕਾ ਬੋਲਿਆ ਬਿਰਥਾ ਨਾ ਜਾਇ॥; ਅੱਗ ਨੂੰ ਆਈ ਘਰ ਵਾਲੀ ਹੋ ਬੈਠੀ।; ਬਾਬਾ ਗੁਰਦਿੱਤਾ ਦੀਨ ਦੁਨੀ ਦਾ ਟਿੱਕਾ।; ਜੱਟ ਕਮਲਾ ਖੁਦਾ ਨੂੰ ਚੋਰ।; ਗਰਜ਼ ਵੰਦ ਬਉਲਾ।; ਗਓਂ ਭੁਨਾਵੇਂ ਜੌਂ ਭਾਵੇਂ ਗਿੱਲੇ ਹੋਣ।; ਬਿਧੀ ਚੰਦ ਛੀਨਾ ਗੁਰੂ ਕਾ ਸੀਨਾ। ਪ੍ਰੇਮ ਭਗਤ

ਲੀਨਾ ਕਦੇ ਕਮੀ ਨਾ।; ਹੱਥ ਕਾਰ ਵੰਨੀ ਚਿੱਤ ਯਾਰ ਵੰਨੀ।; ਅਉਲੀ ਟਲੇ ਬਰਸਾਸੀ ਜੀਵੇਂ।; ਝੂਠ ਆਖਾਂ ਤਾਂ ਕੁਝ ਬਚਦਾ ਹੈ। ਸੱਚ ਬੋਲਿਆਂ ਭਾਂਬੜ ਮਚਦਾ ਹੈ।; ਬਾਹਰ ਮੀਯਾਂ ਪੰਜ ਹਜ਼ਾਰੀ, ਘਰ ਬੀਵੀ ਝੋਲੇ ਦੀ ਮਾਰੀ।; ਉਲਟਾ ਚੋਰ ਕੋਤਵਾਲ ਕੋ ਡਾਂਟੇ।; ਸਕਤੇ ਦਾ ਸੱਤੀਂ ਵੀਹੀਂ ਸੌ। ਛੱਜ ਤਾਂ ਬੋਲੇ ਹਜ਼ਾਰ ਛੇਕ ਵਾਲੀ ਛਾਨਣੀ ਕੀ ਬੋਲੇ।; ਇਟ ਖੜਕੇ ਦੁਕੜ ਬਜੇ, ਆਵੇ ਖਲਕਤ ਦੇਗ ਚਲਾਵੇ।; ਪਰ ਹੀਲੇ ਰਿਜ਼ਕ ਬਹਾਨੇ ਮੌਤ।; ਅੱਲਾ ਮਨ ਫ਼ੱਕਰ ਫ਼ੱਕਰ ਮਨ ਅੱਲਾ।

ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਲੋਕ-ਮਨਾਂ 'ਤੇ ਗਹਿਰਾ ਪ੍ਰਭਾਵ ਸੀ। ਇਸ ਦਾ ਇਕ ਕਾਰਨ ਇਹ ਸੀ ਕਿ ਸਮੁੱਚੀ ਭਾਰਤ ਦੀ ਜਨਤਾ ਵਿਚ ਗੁਰੂ ਸਾਹਿਬ ਹੀ ਅਜਿਹੀ ਸ਼ਖ਼ਸੀਅਤ ਸਨ ਜਿਹੜੇ ਲੋਕਾਂ ਨੂੰ ਹਾਕਮਾਂ ਅਤੇ ਉਨ੍ਹਾਂ ਦੇ ਪਿੱਠੂਆਂ ਦੇ ਜ਼ੁਲਮੀ ਪੰਜੇ 'ਚੋਂ ਨਿਜਾਤ ਦਿਵਾ ਸਕਦੇ ਸਨ। ਬਾਦਸ਼ਾਹ ਦੇ ਜ਼ੁਲਮ ਦੇ ਸਤਾਏ ਹੋਏ ਬਹੁਤ ਸਾਰੇ ਰਾਜੇ ਅਤੇ ਜਾਗੀਰਦਾਰ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਹੀ ਆਪਣਾ ਰਾਜ ਅਤੇ ਜਾਗੀਰਾਂ ਬਚਾ ਸਕੇ ਸਨ। ਇਲਾਕਾਈ ਹਾਕਮ ਦੇਖ ਚੁੱਕੇ ਸਨ ਕਿ ਗੁਰੂ ਜੀ ਵੱਡੀ ਤੋਂ ਵੱਡੀ ਫ਼ੌਜ ਦਾ ਮੁਕਾਬਲਾ ਕਰਨ ਦੇ ਸਮਰੱਥ ਹਨ। ਇਸ ਕਰਕੇ ਉਹ ਲੋਕਾਂ ਤੇ ਜ਼ੁਲਮ ਕਰਨ ਤੋਂ ਗੁਰੇਜ਼ ਕਰਨ ਲੱਗੇ ਸਨ। ਗੁਰੂ ਜੀ ਦਾ ਪਿੰਡਾਂ ਅਤੇ ਨਗਰਾਂ ਵਿਚ ਆਮ ਲੋਕਾਂ ਵਾਂਗ ਵਿਚਰਨਾ, ਉਨ੍ਹਾਂ ਦੇ ਦੁਖ-ਸੁਖ ਵਿਚ ਸ਼ਾਮਲ ਹੋਣਾ ਅਤੇ ਉਨ੍ਹਾਂ ਦੇ ਦੁੱਖ ਦੂਰ ਕਰਨਾ ਆਮ ਗੱਲ ਸੀ। ਬਾਦਸ਼ਾਹ ਨਾਲੋਂ ਗੁਰੂ ਜੀ ਤਕ ਪਹੁੰਚ ਕਰਨੀ ਬੇਹੱਦ ਸੁਖਾਲੀ ਸੀ ਜਿਸ ਕਾਰਨ ਹਾਕਮ ਜ਼ੁਲਮ ਕਰਨ ਲੱਗਿਆਂ ਘਬਰਾਉਂਦੇ ਸਨ। ਗੁਰੂ ਜੀ ਦੁਆਰਾ ਮੁਸਲਮਾਨਾਂ ਲਈ ਮਸੀਤਾਂ ਦੀ ਸਥਾਪਨਾ ਕਰਨ ਨਾਲ ਸਮਾਜ ਵਿਚ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਦ੍ਰਿੜ੍ਹ ਹੋਈ ਸੀ ਅਤੇ ਆਮ ਲੋਕ ਸਤਿਕਾਰ ਅਤੇ ਸਵੈਮਾਨ ਦਾ ਜੀਵਨ ਬਸਰ ਕਰਨ ਲੱਗੇ ਸਨ। ਲੇਖਕ ਦੱਸਦਾ ਹੈ ਕਿ ਜਦੋਂ ਗੁਰੂ ਜੀ ਜੋਤੀ-ਜੋਤ ਸਮਾਏ ਤਾਂ ਲੋਕਾਂ ਨੂੰ ਭਵਿੱਖ ਦੀ ਤਸਵੀਰ ਧੁੰਦਲੀ ਨਜ਼ਰ ਆਉਣ ਲੱਗੀ। ਉਹ ਕਹਿੰਦਾ ਹੈ, "ਜਿਕੂੰ ਅਜੁੱਧਯਾ ਦੀ ਦਸ਼ਾ ਸ੍ਰੀ ਰਾਮਚੰਦਰ ਜੀ ਦੇ ਚੋਲਾ ਛੱਡਣ ਸਮੇਂ ਹੋਈ ਸੀ ਓਹ ਹਾਲ ਛੀਵੇਂ ਗੁਰੂ ਜੀ ਦੇ ਚੋਲਾ ਛੱਡਣ ਨਾਲ ਗੁਰੂ ਕੇ ਸਿੱਖਾਂ ਦਾ ਹੋਇਆ। ਇਕ ਗੁਰੂ ਹਰਿ ਰਾਇ ਜੀ ਤੋਂ ਬਿਨਾਂ ਹੋਰ ਸਭ ਸ਼ੋਕ ਸਿੰਧ ਵਿਚ ਡੁੱਬ ਰਹੇ ਸਨ। ਅਕਾਸ ਵਿਚ ਲਾਲੀ ਤੇ ਜ਼ਮੀਨ ਉਤੇ ਜ਼ਰਦੀ ਛਾ ਗਈ, ਇਸਤ੍ਰੀ ਪੁਰਖ ਸਭ ਫੁਟ-ਫੁਟ ਕੇ ਰੋਏ, ਹਿਜਕੀਆਂ ਬੱਝ ਗਈਆਂ, ਅਨੇਕ ਗਮ ਦੇ ਦਰਿਆ ਵਿਚ ਗੋਤਾ ਖਾ ਕੇ ਬੇਹੋਸ਼ ਹੋ ਪਏ, ਜੰਗ ਦੇ ਹੌਂਸਲੇ ਬਹਾਦਰਾਂ ਦੇ ਦਿਲੋਂ ਟੁੱਟ ਗਏ।"

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਧਰਮ ਵਿਚ ਮੀਰੀ-ਪੀਰੀ ਦੇ ਸੁਮੇਲ ਨੂੰ ਪ੍ਰਤੱਖ ਰੂਪ ਵਿਚ ਪ੍ਰਗਟ ਕੀਤਾ ਹੈ। ਉਨ੍ਹਾਂ ਨੇ ਸਤਿਕਾਰ ਅਤੇ ਸਵੈਮਾਨ ਦੀ ਭਾਵਨਾ ਨੂੰ ਕਾਇਮ ਰੱਖਣ ਅਤੇ ਸਰਬੱਤ ਦੇ ਭਲੇ ਦੇ ਸਿਧਾਂਤ ਨੂੰ ਸਦੀਵੀ ਤੌਰ 'ਤੇ ਉਜਾਗਰ ਕਰਨ ਲਈ ਭਗਤੀ ਦੇ ਨਾਲ ਸ਼ਕਤੀ ਦੀ ਵਰਤੋਂ 'ਤੇ ਜ਼ੋਰ ਦਿੱਤਾ। ਲੇਖਕ ਨੇ ਬਹੁਤ ਹੀ ਭਾਵਪੂਰਤ ਢੰਗ ਨਾਲ ਗੁਰੂ ਜੀ ਦੀ ਅਜਿਹੀ ਸ਼ਖ਼ਸੀਅਤ ਦਾ ਵਰਣਨ ਕੀਤਾ ਹੈ। ■

# ਸ੍ਰੀ ਗੁਰੂ ਨਾਨਕ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਤਕ ਇਕ ਜੋਤਿ ਅਤੇ ਜੁਗਤਿ

*-ਸ. ਹਰਿੰਦਰਪਾਲ ਸਿੰਘ (ਦਿੱਲੀ)*

ਨੈਤਿਕਤਾ ਅਤੇ ਸੰਸਕਾਰ ਮਨੁੱਖ ਦੀ ਮਨੁੱਖਤਾ ਦੇ ਮਹੱਤਵਪੂਰਨ ਪਛਾਣ-ਚਿੰਨ੍ਹ ਹਨ। ਮਨੁੱਖ ਨੂੰ ਅਰਥ ਭਰਪੂਰ ਜੀਵਨ ਜੀਉਣ ਲਈ ਜਿਨ੍ਹਾਂ ਚੀਜ਼ਾਂ ਦੀ ਲੋੜ ਪੈਂਦੀ ਹੈ, ਧਰਮ ਉਨ੍ਹਾਂ ਵਿੱਚੋਂ ਸਭ ਤੋਂ ਵੱਧ ਜ਼ਰੂਰੀ ਹੈ। ਮਨੁੱਖ ਦਾ ਮਨੁੱਖ ਪ੍ਰਤੀ ਕੀ ਫ਼ਰਜ਼ ਹੈ ਅਤੇ ਕੀ ਅਧਿਕਾਰ ਹਨ ਇਹ ਸਾਰਾ ਕੁਝ ਧਰਮ ਹੀ ਤੈਅ ਕਰਦਾ ਹੈ। ਆਦਿ ਕਾਲ ਤੋਂ ਹੀ ਮਨੁੱਖ ਨੂੰ ਆਦਰਸ਼ਕ ਜੀਵਨ ਜੀਉਣ ਦੇ ਮਾਰਗ ਦਰਸ਼ਨ ਲਈ ਹਰ ਧਰਮ ਵਿਚ ਕਿਸੇ ਨਾ ਕਿਸੇ ਰੂਪ ਵਿਚ 'ਗੁਰੂ' ਪ੍ਰਥਾ ਦਾ ਸੰਕਲਪ ਦੇਖਣ ਨੂੰ ਮਿਲਦਾ ਹੈ। 'ਗੁਰੂ' ਸ਼ਬਦ ਵਿਚ 'ਗ' ਅੱਖਰ ਦਾ ਸ਼ਾਬਦਿਕ ਅਰਥ 'ਅੰਧਕਾਰ' ਅਤੇ 'ਰੂ' ਸ਼ਬਦ ਦਾ ਸ਼ਾਬਦਿਕ ਅਰਥ ਹੈ ਦੂਰ ਕਰਨਾ ਅਰਥਾਤ ਜੋ ਗਿਆਨ ਦੀ ਰੋਸ਼ਨੀ ਨਾਲ ਅਗਿਆਨਤਾ ਦਾ ਅੰਧੇਰਾ ਦੂਰ ਕਰ ਦੇਵੇ ਉਹ ਗੁਰੂ ਹੈ ਭਾਵ ਜੀਵਨ-ਜਾਚ ਦੀ ਅਗਵਾਈ ਕਰਨ ਵਾਲੇ ਪੱਥ-ਪ੍ਰਦਰਸ਼ਕ ਨੂੰ ਗੁਰੂ ਕਿਹਾ ਜਾਂਦਾ ਹੈ। ਇਸ ਅਨੁਸਾਰ ਗੁਰੂ ਉਹ ਹੁੰਦਾ ਹੈ ਜੋ ਭਟਕੇ ਹੋਏ ਮਨੁੱਖਾਂ ਨੂੰ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢ ਕੇ ਗਿਆਨ ਰੂਪੀ ਰੋਸ਼ਨੀ ਦੇਣ ਦੇ ਸਮਰੱਥ ਹੋਵੇ।

ਸਿੱਖ ਧਰਮ ਦੀ ਸਿਰਜਣਾ ਗੁਰੂ ਨਾਨਕ ਸਾਹਿਬ ਨੇ ਕੀਤੀ। ਸਿੱਖੀ ਦਾ ਆਧਾਰ ਸਿੱਖੀ ਦਾ ਸੰਕਲਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਰੂਪੀ ਬਾਣੀ ਹੀ ਹੈ। ਗੁਰੂ ਨਾਨਕ ਸਾਹਿਬ ਨੇ ਸ਼ਬਦ ਨੂੰ ਆਪਣਾ ਗੁਰੂ ਪ੍ਰਵਾਨ ਕਰਕੇ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ॥' ਪੂਰੀ ਮਨੁੱਖਤਾ ਨੂੰ ਇਕ ਨਵਾਂ ਅਤੇ ਸੱਚਾ ਮਾਰਗ ਵਿਖਾਇਆ। ਗੁਰੂ ਨਾਨਕ ਸਾਹਿਬ ਦੀ ਸੋਚ ਮੁੱਖ ਰੂਪ ਵਿਚ ਨੈਤਿਕ ਸੀ। ਸਮੁੱਚੀ ਮਨੁੱਖਤਾ ਨੂੰ ਸੱਚ ਨਾਲ ਜੋੜ ਕੇ ਉੱਚਿਆਂ ਕਰਨ ਲਈ ਪਹਿਲਾਂ ਮਨ ਨੂੰ ਚਿੰਤਨ ਰਾਹੀਂ ਸੁੱਚਾ ਕਰਨ ਦੀ ਗੱਲ ਕੀਤੀ ਅਤੇ ਫਿਰ ਇਕ ਐਸੇ ਮਨੁੱਖ ਦੀ ਸਿਰਜਣਾ ਕਰਨ ਦੀ ਗੱਲ ਕੀਤੀ, ਜਿਸ ਦੀ ਰੋਜ਼ ਦੀ ਨਿੱਤ-ਕਿਰਿਆ ਆਦਰਸ਼ਕ ਹੋਵੇ ਭਾਵ ਉਹ ਸਮਾਜ ਲਈ ਰੋਲ ਮਾਡਲ ਹੋਵੇ, ਸਮਾਜ ਨੂੰ ਆਤਮਿਕ ਅਤੇ ਸਮਾਜਿਕ ਅਗਵਾਈ ਦੇਵੇ।

ਦੁਨੀਆਂ ਦਾ ਹਰ ਧਰਮ ਕਿਸੇ-ਨ-ਕਿਸੇ ਬੁਨਿਆਦੀ ਸਿਧਾਂਤ ਅਤੇ ਫਲਸਫ਼ੇ ਨਾਲ ਸੰਬੰਧਿਤ ਹੁੰਦਾ ਹੈ ਅਤੇ ਜਦੋਂ ਅਸੀਂ ਸਿੱਖ ਧਰਮ ਦੀ ਗੱਲ ਕਰਦੇ ਹਾਂ ਤਾਂ ਸਿੱਖੀ ਸਿਧਾਂਤ ਅਤੇ ਫਲਸਫ਼ੇ ਨੂੰ ਸਮਝਣ ਦੇ ਰਸਤੇ ਵਿਚ ਇਕ ਰੁਕਾਵਟ ਆ ਜਾਂਦੀ ਹੈ ਕਿ ਦਸ ਗੁਰੂ ਸਾਹਿਬਾਨ ਦੇ ਵੱਖ-ਵੱਖ ਸਰੂਪ ਵੇਖ ਕੇ ਵਧੇਰੇ ਜਗਿਆਸੂ ਉਨ੍ਹਾਂ ਨੂੰ ਵੱਖਰੇ-

---

** ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੦੯੮੧੦੨੩੯੦੮੪*

ਵੱਖਰੇ ਗੁਰੂ ਸਮਝ ਲੈਂਦੇ ਹਨ। ਇਹ ਨਾ-ਸਮਝੀ ਦੇਹ ਨੂੰ ਗੁਰੂ ਜਾਣਨ ਕਰ ਕੇ ਲੱਗਦੀ ਹੈ, ਜੋ ਬੇਸਮਝੀ ਦਾ ਪ੍ਰਤੀਕ ਹੈ ਅਤੇ ਜੋ ਸਿੱਖੀ ਨੂੰ ਸਮਝਣ ਦੇ ਰਸਤੇ ਵਿਚ ਇਕ ਰੁਕਾਵਟ ਹੈ। ਇਹ ਟਪਲਾ ਅਸਲ ਵਿਚ ਦੇਹ ਨੂੰ ਗੁਰੂ ਜਾਣਨ ਕਰਕੇ ਲੱਗਦਾ ਹੈ। "ਸਿੱਖਾਂ ਦੀ ਭਗਤ ਮਾਲਾ" ਜੋ ਭਾਈ ਮਨੀ ਸਿੰਘ ਜੀ ਦੁਆਰਾ ਲਿਖੀ ਗਈ ਵਿਚ ਅੰਕਿਤ ਹੈ ਕਿ - ਇਕ ਵਾਰੀ ਕਿਸੇ ਸਿੱਖ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਬੇਨਤੀ ਕੀਤੀ ਕਿ "ਪਾਤਸ਼ਾਹ ਕਿਰਪਾ ਕਰੋ ਕਿ ਤੁਹਾਡੇ ਤੋਂ ਵਿਛੜੀਏ ਨਾ। ਗੁਰੂ ਨਾਨਕ ਪਾਤਸ਼ਾਹ ਨੇ ਬਚਨ ਕੀਤੇ- "ਸਰੀਰ ਨਾਲ ਜੁੜੋਗੇ ਤਾਂ ਵਿਛੜ ਜਾਉਗੇ। ਸ਼ਬਦ ਨਾਲ ਜੁੜੋਗੇ ਤਾਂ ਹਮੇਸ਼ਾਂ ਜੁੜੇ ਰਹੋਗੇ, ਕਦੇ ਨਹੀਂ ਵਿਛੜੋਗੇ।" ਸਿਧਾਂਤਕ ਤੌਰ 'ਤੇ ਦਸ ਗੁਰੂ ਸਾਹਿਬਾਨ ਸਰੀਰਿਕ ਤੌਰ 'ਤੇ ਬੇਸ਼ਕ ਮੌਜੂਦ ਸਨ, ਪਰ ਉਨ੍ਹਾਂ ਦੁਆਰਾ ਦਿੱਤਾ ਗਿਆ ਸ਼ਬਦ ਗੁਰੂ ਦਾ ਸਿਧਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਾਡੇ ਵਿਚ ਮੌਜੂਦ ਹੈ।

ਮਨੁੱਖਤਾ ਦੀ ਡਿੱਗ ਚੁੱਕੀ ਸੋਚ ਨੂੰ ਉੱਚਾ ਉਠਾਉਣ ਲਈ ਗੁਰੂ ਸਾਹਿਬਾਨ ਨੇ ਪਵਿੱਤਰ ਅਤੇ ਸੁੱਚਾ ਕੰਮ ਅਰੰਭਿਆ ਅਤੇ ਇਸ ਕਾਰਜ ਨੂੰ ਦਸ ਗੁਰੂ ਮਨੁੱਖੀ ਜਾਮਿਆਂ ਵਿਚ ਸੰਪੂਰਨ ਕੀਤਾ। ਸਿੱਖੀ ਵਿਚ ਗੁਰੂ ਇਕ ਮੰਨਿਆ ਹੈ, ਜਿਸ ਦੀ ਜੋਤਿ ਜੁਗਤਿ ਰਾਹੀਂ ਦਸਾਂ ਜਾਮਿਆਂ ਵਿਚ ਸਮੇਂ-ਸਮੇਂ ਸਿਰ ਪ੍ਰਗਟ ਹੋਈ। ਜਾਮੇ ਤਾਂ ਦਸ ਹੋਏ, ਪਰ ਗੁਰੂ ਆਦਿ ਤੋਂ ਅੰਤ ਤਕ ਇਕੋ ਹੀ ਰਹੇ। ਇਸ ਤੋਂ ਭਾਵ ਇਹ ਹੈ ਕਿ ਗੁਰੂ ਸਰੀਰ ਨਹੀਂ ਸ਼ਬਦ ਹੈ।

ਸੱਚ ਦੇ ਮੁਜਸਮੇ ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਗਿਆਨ ਦੀ ਪ੍ਰਾਪਤੀ ਸਿਰਫ਼ ਚਿੰਤਨ ਰਾਹੀਂ ਹੀ ਸੰਭਵ ਨਹੀਂ। ਗੁਰੂ ਨਾਨਕ ਸਾਹਿਬ ਨੇ ਇਲਹਾਮ ਰੂਪੀ ਗਿਆਨ ਦੀ ਜੋਤਿ ਨੂੰ ਪਹਿਲੇ ਅਨੁਭਵ ਕੀਤਾ, ਸਮਝਿਆ, ਵਿਚਾਰਿਆ ਅਤੇ ਫਿਰ ਇਸ ਸੱਚ ਨੂੰ 'ਸ਼ਬਦ' ਰਾਹੀਂ ਪ੍ਰਗਟ ਕੀਤਾ :

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

*(ਪੰਨਾ ੭੨੨)*

ਸਾਰੇ ਗੁਰੂ ਸਾਹਿਬਾਨ ਨੇ ਇਸੇ ਰੱਬੀ ਗਿਆਨ ਨੂੰ ਲੋਕਾਈ ਵਿਚ ਵੰਡਿਆ।

ਹੁਣ ਸਵਾਲ ਇਹ ਹੈ ਕਿ ਇਸ ਗੁਰੂ ਜੋਤਿ ਦਾ ਸਰੂਪ ਕੀ ਹੈ? ਜੋਤਿ ਨੂੰ ਸਮਝਣ ਲਈ ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਵਿਚ ਜੋਤਿ ਭਾਵ ਪ੍ਰਕਾਸ਼-ਚਮਕ ਅਤੇ ਤੇਜ ਹੈ। ਇਹ ਗਿਆਨ ਦੇ ਵਿਚਾਰ ਦੇ ਪ੍ਰਤੀਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋਤਿ ਸ਼ਬਦ ਦਾ ਪ੍ਰਗਟਾਵਾ ਸਰਬ-ਵਿਆਪਕ ਪਰਮਾਤਮਾ ਦੀ ਹੋਂਦ ਅਤੇ ਸੱਚ ਦੇ ਗਿਆਨ ਲਈ ਵਰਤਿਆ ਗਿਆ ਹੈ। ਸੋ, ਇਸ ਤਰ੍ਹਾਂ ਜੋਤਿ ਪਰਮਾਤਮਾ ਦੀ ਪ੍ਰਕਾਸ਼ਨ ਗਿਆਨ ਸ਼ਕਤੀ ਹੈ, ਜਿਸ ਦੇ ਚਾਨਣ ਨਾਲ ਹਰ ਥਾਂ ਜੀਵਨ-ਜਾਚ ਰੂਪੀ ਪ੍ਰਕਾਸ਼ ਹੁੰਦਾ ਹੈ।

ਸੋ ਗੁਰੂ ਨਾਨਕ ਸਾਹਿਬ ਜਿਹੜੀ ਰਹਿਨੁਮਾਈ ਵਿਚ ਇਕ ਆਦਰਸ਼ਕ ਸਮਾਜ ਅਤੇ ਇਕ ਆਦਰਸ਼ਕ ਮਨੁੱਖ ਦੀ ਸਿਰਜਣਾ ਕਰਨਾ ਚਾਹੁੰਦੇ ਸੀ, ਉਸ ਦਾ ਸ੍ਰੋਤ

ਪਰਮਾਤਮਾ ਦਾ ਹੁਕਮ, ਇਲਹਾਮ ਜਾਂ ਜੋਤਿ ਸੀ, ਜਿਸ ਨੂੰ ਗੁਰੂ ਨਾਨਕ ਸਾਹਿਬ ਨੇ ਸ਼ਬਦ ਰਾਹੀਂ ਪ੍ਰਗਟ ਕੀਤਾ। ਮੂਲ ਰੂਪ ਵਿਚ 'ਸ਼ਬਦ' ਕਿਸੇ ਵੀ ਭਾਸ਼ਾ ਨਾਲ ਸੰਬੰਧਿਤ ਇਕ ਹਿੱਸਾ ਹੈ ਜਿਸ ਦੇ ਅਰਥ ਹਨ— ਧੁਨੀ, ਲਫ਼ਜ਼, ਅਵਾਜ਼, ਚਿੰਨ੍ਹ ਅਤੇ ਅੱਖਰਾਂ ਦੇ ਜੋੜ ਆਦਿ। ਲੇਕਿਨ ਗੁਰੂ ਨਾਨਕ ਸਾਹਿਬ ਨੇ ਜਦੋਂ ਸ਼ਬਦ ਨੂੰ ਸ਼ਬਦ-ਗੁਰੂ ਕਿਹਾ ਤਾਂ ਇਸ ਤੋਂ ਸਧਾਰਨ ਗਿਆਨ ਦੀ ਨਹੀਂ, ਸਗੋਂ ਅਧਿਆਤਮਕ ਗਿਆਨ ਯਾਨੀ ਪਰਮਾਤਮਾ ਦੇ ਸ਼ਬਦ (Word of God) ਦੀ ਗੱਲ ਕੀਤੀ। ਗਿਆਨੀ ਸੰਤ ਸਿੰਘ ਜੀ ਮਸਕੀਨ ਅਨੁਸਾਰ - ਜਿਹੜੇ ਬੋਲਾਂ ਨਾਲ ਸੰਸਾਰ ਨਾਲ ਸੰਬੰਧ ਜੁੜੇ ਉਹ ਸ਼ਬਦ ਹੈ, ਜਿਹੜੇ ਬੋਲਾਂ ਨਾਲ ਪਰਮ ਪਿਤਾ ਪਰਮਾਤਮਾ ਨਾਲ ਸੰਬੰਧ ਜੁੜੇ, ਉਹ ਗੁਰ-ਸ਼ਬਦ ਹੈ, ਭਾਵ ਸ਼ਬਦ ਗੁਰੂ ਹੈ।

ਸਿੱਖ ਚਿੰਤਨ ਵਿਚ ਸ਼ਬਦ ਰੂਪੀ ਬਾਣੀ ਨੂੰ ਪ੍ਰਵਾਨ ਕਰ ਕੇ ਜੋਤਿ ਦੀ ਗੱਲ ਕੀਤੀ ਗਈ ਹੈ। ਐਸੀ ਜੋਤਿ ਜਿਸ ਨਾਲ ਅਨੰਤ ਕਾਲ ਤਕ ਸਮੁੱਚੀ ਕਾਇਨਾਤ ਦੀ ਮਨੁੱਖਤਾ ਨੂੰ ਵਿਚਾਰਾਂ ਦੀ, ਜੀਵਨ-ਜਾਚ ਦੀ, ਗਿਆਨ ਦੀ ਰੋਸ਼ਨੀ ਅਤੇ ਸੇਧ ਮਿਲਦੀ ਰਹੇਗੀ। ਗੁਰੂ ਸ਼ਬਦ ਰਾਹੀਂ ਉਸ ਪਰਮਾਤਮਾ ਦਾ ਅਹਿਸਾਸ ਕਰਾਉਂਦਾ ਹੈ ਅਤੇ ਇਸ ਅਨੁਭਵ ਦੇ ਆਧਾਰ 'ਤੇ ਹੀ ਸ਼ਬਦ ਰੂਪੀ ਗੁਰੂ ਨਾਨਕ ਸਾਹਿਬ ਨੇ ਅਕਾਲ ਪੁਰਖ ਨੂੰ ਗੁਰੂ ਕਿਹਾ ਹੈ :

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥ (ਪੰਨਾ ੬੩੫)*

ਪਰਮ ਪਿਤਾ ਪਰਮਾਤਮਾ ਨਾਲ ਇਕਮਿਕ ਹੋਈ ਗੁਰੂ ਨਾਨਕ ਦੀ ਜੋਤਿ ਅੱਗੇ ਗੁਰੂ ਸਾਹਿਬਾਨ ਦੇ ਵੱਖ-ਵੱਖ ਸਰੀਰਾਂ ਵਿਚ ਪ੍ਰਵੇਸ਼ ਹੁੰਦੀ ਰਹੀ ਭਾਵ ਸਾਰੇ ਗੁਰੂ ਸਾਹਿਬਾਨ ਨੇ ਨਾਨਕ-ਜੋਤਿ ਦੀ ਪ੍ਰਤੀਨਿਧਤਾ ਕੀਤੀ। ਇਸੇ ਤਰ੍ਹਾਂ ਇਹ ਰੂਹਾਨੀ ਸਫ਼ਰ ਦਸ ਗੁਰੂ ਸਾਹਿਬਾਨ ਤਕ ਚੱਲਿਆ। ਜਿਵੇਂ :

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤੁ ਸਿਉ ਤਤੁ ਮਿਲਾਯਉ॥ (ਪੰਨਾ ੧੪੦੮)*

ਇਸ ਤੋਂ ਬਾਅਦ ਗੁਰੂ ਨਾਨਕ ਜੋਤਿ ਦੇ ਅਗਲੇ ਵਾਰਸ ਸ੍ਰੀ ਗੁਰੂ ਅਮਰਦਾਸ ਜੀ ਸਨ, ਜਿਨ੍ਹਾਂ ਦਾ ਸ਼ਬਦ ਗੁਰੂ ਦੇ ਸੰਕਲਪ ਵਿਚ ਅਟੁੱਟ ਭਰੋਸਾ ਸੀ। ਉਨ੍ਹਾਂ ਅਨੁਸਾਰ:

*- ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥ (ਪੰਨਾ ੫੯੪)*
*- ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥ (ਪੰਨਾ ੬੪੬)*

ਇਕ ਪ੍ਰਮਾਣ ਹੈ ਗੁਰ-ਜੋਤਿ ਵਿਚ ਪ੍ਰਵੇਸ਼ ਹੋਣ ਦਾ।

ਸ੍ਰੀ ਗੁਰੂ ਅਮਰਦਾਸ ਜੀ ਤੋਂ ਬਾਅਦ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਵਿਚ ਇਹ ਜੋਤਿ ਪ੍ਰਗਟ ਹੋਈ, ਜਿਸ ਦੀ ਉਸਤਤਿ ਕਰਦੇ ਹੋਏ ਭਾਈ ਗੁਰਦਾਸ ਜੀ ਨੇ ਕਿਹਾ:

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*

*ਪੂਰਨ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।* *(ਵਾਰ ੧:੪੭)*

ਸ੍ਰੀ ਗੁਰੂ ਰਾਮਦਾਸ ਜੀ ਬਾਣੀ, ਸ਼ਬਦ ਅਤੇ ਗੁਰੂ ਵਿਚ ਕੋਈ ਫ਼ਰਕ ਨਾ ਸਮਝਦੇ ਹੋਏ ਫ਼ੁਰਮਾਨ ਕਰਦੇ ਹਨ ਕਿ :

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* *(ਪੰਨਾ ੯੮੨)*

ਇਸ ਸ਼ਬਦ ਵਿਚ ਪੂਰਾ ਫਲਸਫ਼ਾ ਸਮੋਇਆ ਹੋਇਆ ਹੈ – ਇਕੋ ਵੀਚਾਰ ਪਹਿਲਾ ਬਾਣੀ ਗੁਰੂ ਅਤੇ ਫਿਰ ਗੁਰੂ ਹੈ ਬਾਣੀ ਕਹਿ ਕੇ ਦੁਹਰਾਇਆ ਗਿਆ ਹੈ, ਜਿਸ ਦਾ ਭਾਵ ਇਹੀ ਹੈ ਕਿ ਸਿੱਖਾਂ ਨੂੰ ਇਹ ਵੀਚਾਰੁ ਅਤੇ ਇਹ ਸੰਕਲਪ ਦ੍ਰਿੜ੍ਹ ਹੋ ਜਾਵੇ ਕਿ 'ਗੁਰੂ ਕੇਵਲ ਬਾਣੀ ਹੈ – ਸ਼ਬਦ ਰੂਪੀ ਜੋਤਿ ਹੈ।'

ਇਸ ਤਰ੍ਹਾਂ ਗੁਰੂ ਨਾਨਕ ਜੋਤਿ ਗੁਰੂ ਅਰਜਨ ਸਾਹਿਬ ਵਿਚ ਪਰਿਵਰਤਿਤ ਹੋਈ ਜਿਸ ਦੀ ਪੁਸ਼ਟੀ ਕਰਦਾ ਹੋਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਥਰਾ ਭੱਟ ਜੀ ਦਾ ਇਹ ਸ਼ਬਦ ਹੈ:

*ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ॥*
*(ਪੰਨਾ ੧੪੦੯)*

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਸਾਹਿਬ ਦਾ ਇਹ ਸ਼ਬਦ :

*ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ॥*
*(ਪੰਨਾ ੧੦੦)*

ਇੱਕੋ ਜੋਤਿ ਹੋਣ ਦੀ ਪੁਸ਼ਟੀ ਕਰਦਾ ਹੈ। ਗੁਰੂ ਅਰਜਨ ਸਾਹਿਬ ਨੇ ਹੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਪਾਵਨ ਸਰੂਪ ਦੀ ਸੰਪਾਦਨਾ ਕਰਕੇ ਇਸ ਪਾਵਨ ਗ੍ਰੰਥ ਦਾ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਕਰਵਾਇਆ ਤੇ ਉਸ ਤੋਂ ਬਾਅਦ 'ਆਦਿ ਗ੍ਰੰਥ' ਸਾਹਿਬ ਦਾ ਸੁੱਖ-ਆਸਨ ਪਲੰਘ ਉਪਰ ਹੁੰਦਾ ਰਿਹਾ ਅਤੇ ਸਤਿਗੁਰੂ ਜੀ ਆਪ ਹੇਠਾਂ ਫਰਸ਼ 'ਤੇ ਸੌਂਦੇ ਰਹੇ, ਭਾਵ ਸ਼ਬਦ ਗੁਰੂ ਦੇ ਮੁਜੱਸਮੇ 'ਆਦਿ ਸ੍ਰੀ ਗ੍ਰੰਥ' ਸਾਹਿਬ ਨੂੰ ਗੁਰੂ ਵਰਗਾ ਸਨਮਾਨ ਦਿੱਤਾ।

ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸਤਵੇਂ ਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਅੱਠਵੇਂ ਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਭਾਵੇਂ ਬਾਣੀ ਨਹੀਂ ਉਚਾਰੀ, ਪਰ ਜੋਤਿ ਰੂਪੀ ਬਾਣੀ ਦਾ ਸਤਿਕਾਰ ਅਤੇ ਪ੍ਰਚਾਰ ਪਹਿਲੇ ਗੁਰੂ ਸਾਹਿਬਾਨ ਦੀ ਤਰ੍ਹਾਂ ਹੀ ਕਰਦੇ ਰਹੇ। ਇਸ ਤਰ੍ਹਾਂ ਗੁਰੂ ਨਾਨਕ-ਜੋਤਿ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਰੂਪ ਵਿਚ ਪ੍ਰਗਟ ਹੋਈ।

ਫਿਰ ਗੁਰ-ਜੋਤਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵਿਚ ਪ੍ਰਗਟ ਹੋਈ ਅਤੇ ਪਹਿਲੇ ਗੁਰੂ ਸਾਹਿਬਾਨ ਦੀ ਤਰ੍ਹਾਂ ਦਸਵੇਂ ਗੁਰੂ ਸਾਹਿਬ ਨੇ ਵੀ ਸ਼ਬਦ ਗੁਰੂ ਨੂੰ ਹੀ ਆਪਣਾ ਗੁਰੂ ਮੰਨਿਆ : 'ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥' ਅਤੇ ਦਸਵੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ 'ਆਦਿ ਗ੍ਰੰਥ'

ਸਾਹਿਬ ਵਿਚ ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨ ਕੀਤਾ ਅਤੇ ਗੁਰੂ ਦੇਹ ਦੀ ਪ੍ਰੰਪਰਾ ਨੂੰ ਸਮਾਪਤ ਕਰਦੇ ਹੋਏ 'ਗੁਰੂ ਮਾਨਯੋ ਗ੍ਰੰਥ' ਦਾ ਸੰਕਲਪ ਸਥਾਪਿਤ ਕੀਤਾ। ਭਾਵੇਂ ਗੁਰੂ ਨਾਨਕ ਸਾਹਿਬ ਤੋਂ ਇਲਾਵਾ ਹੋਰ ਪੰਜ ਗੁਰੂ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਪਰ ਕਿਸੇ ਵੀ ਗੁਰੂ ਸਾਹਿਬ ਨੇ ਆਪਣਾ ਨਾਮ ਨਹੀਂ ਵਰਤਿਆ ਸਗੋਂ ਸਾਰੀ ਬਾਣੀ 'ਨਾਨਕ' ਨਾਮ ਦੇ ਹੇਠ ਹੀ ਅੰਕਿਤ ਹੈ ਕਿਉਂਕਿ ਇਨ੍ਹਾਂ ਦੀ ਸਾਰੀ ਬਾਣੀ ਨਾਨਕ-ਜੋਤਿ ਦਾ ਪ੍ਰਕਾਸ਼ ਹੈ।'

ਭਾਈ ਨੰਦ ਲਾਲ ਜੀ 'ਜੋਤਿ ਬਿਗਾਸ' ਅਨੁਸਾਰ 'ਗੁਰੂ ਨਾਨਕ ਪਾਤਸ਼ਾਹ ਤੋਂ ਗੁਰੂ ਗ੍ਰੰਥ ਸਾਹਿਬ ਇਕ ਜੋਤਿ ਅਤੇ ਜੁਗਤਿ' ਦੇ ਸੰਕਲਪ ਦੀ ਪੁਸ਼ਟੀ ਕਰਦੇ ਹਨ ਕਿ: ਨਾਨਕ ਵੀ ਉਹੀ - ਅੰਗਦ ਵੀ ਉਹੀ ਹੈ। ਬਖਸ਼ਿਸ਼ ਦਾ ਮਾਲਕ ਅਮਰਦਾਸ ਵੀ ਉਹੀ ਹੈ - ਉਹੀ ਰਾਮਦਾਸ ਅਤੇ ਉਹੀ ਅਰਜੁਨ ਹੈ। ਚੰਗੇਰਾ ਹਰਿਗੋਬਿੰਦ ਵੀ ਉਹੀ ਹੈ। ਉਹੀ ਹਰਿਰਾਇ ਕਰਤਾ ਗੁਰੂ ਹੈ - ਉਹੀ ਹਰਿਕ੍ਰਿਸ਼ਨ ਹੈ। ਉਹੀ ਗੁਰੂ ਤੇਗ ਬਹਾਦਰ ਹੈ - ਉਹੀ ਗੁਰੂ ਗੋਬਿੰਦ ਸਿੰਘ ਹੈ ਤੇ ਉਹੀ ਨਾਨਕ ਗੁਰੂ ਹੈ। ਉਸ ਦੇ ਸ਼ਬਦ, ਜਵਾਹਰਾਤ ਅਤੇ ਮਾਣਕ ਮੋਤੀ ਹਨ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਤੋਂ ਗੁਰੂ ਗ੍ਰੰਥ ਸਾਹਿਬ ਤਕ ਇਕ ਜੋਤਿ ਅਤੇ ਜੁਗਤਿ ਦਾ ਜ਼ਿਕਰ ਪੰਥ ਪ੍ਰਵਾਨਿਤ ਅਰਦਾਸ ਵਿਚ ਵੀ ਅਸੀਂ ਰੋਜ਼ ਪੜ੍ਹਦੇ ਹਾਂ : 'ਦਸਾਂ ਪਾਤਸਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ'। ਇਸ ਤਰ੍ਹਾਂ ਦਸਾਂ ਗੁਰੂ ਸਾਹਿਬਾਨ ਵਿਚ ਜੋਤਿ ਵੀ ਇੱਕੋ ਹੈ ਤੇ ਉਨ੍ਹਾਂ ਦੀ ਜੁਗਤਿ ਵੀ ਇੱਕੋ ਹੀ ਹੈ।

ਦਸ ਗੁਰੂ ਸਾਹਿਬਾਨ ਸਦਾ ਹੀ ਸ਼ਬਦ-ਗੁਰੂ ਅਰਥਾਤ ਗਿਆਨ ਦੇ ਪ੍ਰਕਾਸ਼ ਨੂੰ ਹੀ ਗੁਰੂ ਕਹਿੰਦੇ ਰਹੇ। ਬਾਣੀ ਵਿਚ ਕਈ ਪ੍ਰਮਾਣ ਮਿਲਦੇ ਹਨ ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਦਸ ਗੁਰੂ ਸਾਹਿਬਾਨ ਦੀ ਇਕ ਹੀ ਜੋਤਿ ਹੈ। ਐਸੀ ਜੋਤਿ ਜਿਸ ਵਿਚ ਬ੍ਰਹਿਮੰਡੀ-ਦ੍ਰਿਸ਼ਟੀ (Cosmic Vision) ਹੈ ਅਤੇ ਗੁਰੂ ਨਾਨਕ ਸਾਹਿਬ ਦਾ ਇਹ ਬ੍ਰਹਿਮੰਡੀ-ਦ੍ਰਿਸ਼ਟੀ ਦਾ ਸੰਕਲਪ ਮਨੁੱਖਤਾ ਲਈ ਹੈ।

ਸਿਧਾਂਤ ਰਹੇਗਾ ਤਾਂ ਸਿੱਖੀ ਵਧੇ-ਫੁਲੇਗੀ। ਸਿੱਖ ਅਤੇ ਗੁਰੂ ਸਿਧਾਂਤ ਦਾ ਰਿਸ਼ਤਾ 'ਏਕ ਜੋਤਿ ਦੁਇ ਮੂਰਤੀ' ਵਰਗਾ ਹੋਣਾ ਜ਼ਰੂਰੀ ਹੈ। ਇਹ ਸਿਧਾਂਤ ਨਿੱਜੀ ਸ਼ੁੱਧਤਾ ਤੋਂ ਲੈ ਕੇ ਸਮੁੱਚੀ ਮਨੁੱਖਤਾ ਦੇ ਭਲੇ ਦਾ ਸਫ਼ਰ ਗੁਰੂ ਨਾਨਕ ਸਾਹਿਬ ਤੋਂ ਚਲਦਾ ਹੋਇਆ ਸ਼ਬਦ ਗੁਰੂ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਕ ਅਪੜਿਆ, ਜਿਸ ਦਾ ਪ੍ਰਗਟਾਵਾ ਗਿਆਨ, ਤਹਿਜ਼ੀਬ ਅਤੇ ਸੂਝ-ਬੂਝ ਨਾਲ ਕਰਨ ਦੀ ਲੋੜ ਹੈ। ਜੋਤਿ ਦੇ ਇਸ ਸੰਕਲਪ ਨੂੰ ਸਮਝਣ ਅਤੇ ਅਪਣਾਉਣ ਦੀ ਜ਼ਰੂਰਤ ਹੈ। ਗੁਰੂ ਜੋਤਿ ਦਾ ਇਹ ਸਿਧਾਂਤ ਸਦਾ ਅਮਰ ਰਹੇਗਾ ਅਤੇ ਭੁੱਲੇ-ਭਟਕਿਆਂ ਨੂੰ ਜੀਵਨ-ਜਾਚ ਅਤੇ ਸੱਚ ਦਾ ਮਾਰਗ ਵਿਖਾਉਂਦਾ ਰਹੇਗਾ।

■

# ਗੁਰਬਾਣੀ ਦੇ ਚਾਨਣ ਵਿਚ ਮੌਤ ਦਾ ਸੰਕਲਪ

*-ਸ. ਭਗਵਾਨ ਸਿੰਘ**

ਗੁਰਬਾਣੀ ਸਾਡੇ ਜੀਵਨ ਨੂੰ ਸੇਧ ਪ੍ਰਦਾਨ ਕਰਦੀ ਹੈ। ਗੁਰਬਾਣੀ ਵਿਚ ਥਾਂ ਪਰ ਥਾਂ ਮਨੁੱਖ ਨੂੰ ਉਸ ਦੀ ਹੋਣੀ ਤੋਂ ਸੁਚੇਤ ਕੀਤਾ ਗਿਆ ਹੈ। ਮਰਨਾ ਇਕ ਹਕੀਕਤ ਹੈ, ਅਟੱਲ ਸਚਾਈ ਹੈ, ਜੀਊਣਾ ਅਸੱਤ ਤੇ ਝੂਠ ਹੈ। ਮਨਮੁਖ ਪ੍ਰਾਣੀ ਇਸ ਬਾਰੇ ਜਾਣਦਾ ਹੋਇਆ ਵੀ ਕਾਲ ਤੋਂ ਅਗਿਆਤ ਤੇ ਅਵੇਸਲਾ ਰਹਿੰਦਾ ਹੈ। ਜੇ ਕੋਈ ਕਿਸੇ ਮਨੁੱਖ ਨੂੰ ਇਹ ਆਖ ਦੇਵੇ ਕਿ 'ਤੂੰ ਮਰ ਜਾਹ' ਤਾਂ ਇਹ ਬੋਲ ਉਸ ਮਨੁੱਖ ਨੂੰ ਆਪਣਾ ਅਪਮਾਨ ਲੱਗਦਾ ਹੈ। ਇਸ ਸੱਚ ਨੂੰ ਪ੍ਰਗਟਾਉਂਦੇ ਬੋਲ ਆਖਣ ਵਾਲੇ ਨੂੰ ਮਨੁੱਖ ਬੁਰਾ- ਭਲਾ ਵੀ ਕਹਿੰਦਾ ਹੈ। ਮਨਮੁਖ ਪ੍ਰਾਣੀ ਨੇ ਇਸ ਮੋਹ-ਮਾਇਆ ਰੂਪੀ ਸੰਸਾਰ ਵਿਚ ਆ ਕੇ ਇੱਥੋਂ ਜਾਣ ਦਾ ਕਦੇ ਚਿੱਤ-ਚੇਤਾ ਵੀ ਨਹੀਂ ਕੀਤਾ। ਅਸਲ ਵਿਚ ਅਸੀਂ ਆਪਣੇ ਰੁਝੇਵਿਆਂ ਵਿਚ ਗ਼ਲਤਾਨ ਹੋਏ ਮੌਤ ਨੂੰ ਭੁੱਲ ਬੈਠੇ ਹਾਂ। ਇਕ ਕਿਸਾਨ ਆਪਣੀ ਫਸਲ ਬੀਜਦਾ ਹੈ, ਕੱਚੀ ਜਾਂ ਪੱਕੀ ਫਸਲ ਨੂੰ ਕੱਟਣਾ ਉਸ ਦੀ ਆਪਣੀ ਮਰਜ਼ੀ ਅਧੀਨ ਹੈ। ਉਸ ਨੇ ਆਪਣੇ ਲਾਭ ਨੂੰ ਮੁੱਖ ਰੱਖ ਕੇ ਕੱਚੀ ਜਾਂ ਪੱਕੀ ਫਸਲ ਕੱਟ ਲੈਣੀ ਹੈ। ਜਿਹੜਾ ਮਨੁੱਖ ਜਨਮਿਆ ਹੈ, ਉਸ ਨੇ ਮਰਨਾ ਵੀ ਅਵੱਸ਼ ਹੈ। ਜਨਮ ਤੇ ਮੌਤ ਉਸ ਅਕਾਲ ਪੁਰਖ ਦੇ ਹੁਕਮ ਦੀ ਖੇਡ ਹੈ। ਮੋਹ-ਮਾਇਆ ਦੇ ਝਮੇਲੇ ਵਿਚ ਫਸਿਆ ਮਨੁੱਖ ਗ਼ਫ਼ਲਤ ਦੀ ਗੂੜ੍ਹੀ ਨੀਂਦ ਵਿਚ ਸੁੱਤਾ ਪ੍ਰਭੂ ਪ੍ਰੀਤਮ ਨੂੰ ਭੁੱਲ ਬੈਠਾ ਹੈ। ਕੇਵਲ ਗੁਰਮੁਖ ਪ੍ਰਾਣੀ ਹੀ ਇਸ ਡੂੰਘੇ ਭੇਦ ਨੂੰ ਸਮਝਦੇ ਹਨ। ਰਾਗ ਆਸਾ ਵਿਚ ਹੁਕਮ ਦੇ ਸਿਧਾਂਤ ਨੂੰ ਸੰਪੂਰਨਤਾ ਦੇਣ ਵਾਲੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ:

*ਜੈਸੇ ਕਿਰਸਾਣੁ ਬੋਵੈ ਕਿਰਸਾਨੀ॥ ਕਾਚੀ ਪਾਕੀ ਬਾਢਿ ਪਰਾਨੀ॥੧॥*
*ਜੋ ਜਨਮੈ ਸੋ ਜਾਨਹੁ ਮੂਆ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ॥੧॥ ਰਹਾਉ॥*
*ਦਿਨ ਤੇ ਸਰਪਰ ਪਉਸੀ ਰਾਤਿ॥ ਰੈਣਿ ਗਈ ਫਿਰਿ ਹੋਇ ਪਰਭਾਤਿ॥੨॥*
*ਮਾਇਆ ਮੋਹਿ ਸੋਇ ਰਹੇ ਅਭਾਗੇ॥ ਗੁਰ ਪ੍ਰਸਾਦਿ ਕੋ ਵਿਰਲਾ ਜਾਗੇ॥੩॥*

*(ਪੰਨਾ ੩੭੫)*

ਇਸ ਸਮੁੱਚੇ ਸੰਸਾਰ ਦਾ ਪਸਾਰਾ ਸੁਪਨੇ ਦੀ ਨਿਆਈਂ ਹੈ। ਸੁਪਨੇ ਵਿਚ ਬਣੇ ਮਹਿਲ ਅੱਖ ਖੁੱਲ੍ਹਦਿਆਂ ਹੀ ਢਹਿ-ਢੇਰੀ ਹੋ ਜਾਂਦੇ ਹਨ। ਰੇਤ ਦੀ ਬਣੀ ਕੰਧ ਭਲਾ ਕਿੰਨਾ ਕੁ ਸਮਾਂ ਸਥਿਰ ਰਹਿ ਸਕਦੀ ਹੈ? ਧੂੰਏਂ ਦਾ ਬਣਿਆ ਪਹਾੜ ਤਾਂ ਕੇਵਲ ਧੂੰਆਂ ਹੀ ਹੁੰਦਾ ਹੈ। ਉਸ ਦੀ ਕੋਈ ਹੋਂਦ ਨਹੀਂ। ਇਸੇ ਤਰ੍ਹਾਂ ਦ੍ਰਿਸ਼ਟਮਾਨ ਸੰਸਾਰ ਦੇ ਸਾਰੇ ਸੁਖ, ਖੁਸ਼ੀਆਂ, ਪਦਾਰਥ ਵੀ ਛਿਨ-ਮਾਤਰ ਹਨ। ਇਹ ਪਦਾਰਥਕ ਸੁਖ ਥੋੜ੍ਹ-ਚਿਰੇ ਹਨ।

** ਪਿੰਡ ਜੌਹਲ, ਡਾਕ: ਬੋਲੀਨਾ ਦੁਆਬਾ, ਜਲੰਧਰ-੧੪੪੧੦੧. ਮੋ: ੯੮੧੪੩-੨੪੦੪੦*

ਇਸ ਸਚਾਈ ਨੂੰ ਆਪਣੇ ਮਨ ਵਿਚ ਵਸਾਉਣ ਦੀ ਲੋੜ ਹੈ। ਮਨਮੁਖ ਪ੍ਰਾਣੀ ਸੰਸਾਰਕ ਸੁੱਖਾਂ ਵਿਚ ਉਲਝਿਆ, ਆਪਣੇ ਅਸਲੀ ਨਿਸ਼ਾਨੇ ਤੋਂ ਖੁੰਝਿਆ ਫਿਰਦਾ ਹੈ। ਰਾਗ ਸੋਰਠਿ ਵਿਚ ਕੁਰਬਾਨੀ ਦੇ ਪੁੰਜ, ਹਿੰਦ ਦੀ ਚਾਦਰ ਸਤਿਗੁਰੂ ਸ੍ਰੀ ਤੇਗ਼ ਬਹਾਦਰ ਸਾਹਿਬ ਇਸ ਪ੍ਰਥਾਇ ਫੁਰਮਾਉਂਦੇ ਹਨ:

*ਰੇ ਨਰ ਇਹ ਸਾਚੀ ਜੀਅ ਧਾਰਿ॥*
*ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥੧॥ਰਹਾਉ॥*
*ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥*
*ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥੧॥* *(ਪੰਨਾ ੬੩੩)*

ਦ੍ਰਿਸ਼ਟਮਾਨ ਸੰਸਾਰ ਨੂੰ ਵਿਨਾਸ਼ ਹੁੰਦੇ ਨੂੰ ਦੇਰ ਨਹੀਂ ਲੱਗਦੀ। ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਬਿਲਾਵਲ ਵਿਚ ਫੁਰਮਾਉਂਦੇ ਹਨ:

*ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥*
*ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥* *(ਪੰਨਾ ੮੦੮)*

ਮਨੁੱਖ ਆਪਣੀ ਇੱਛਾ ਅਨੁਸਾਰ ਇਸ ਜਗਤ ਵਿਚ ਨਹੀਂ ਆਇਆ ਅਤੇ ਨਾ ਹੀ ਸ੍ਰਿਸ਼ਟੀ ਆਪਣੇ ਆਪ ਹੋਂਦ ਵਿਚ ਆਈ ਹੈ। ਇਹ ਜਗਤ-ਪਸਾਰਾ ਉਸ ਪਾਰਬ੍ਰਹਮ ਦੀ ਲੀਲ੍ਹਾ ਹੈ। ਉਸ ਦੇ ਹੁਕਮ ਅਨੁਸਾਰ ਹੀ ਇਹ ਸਭ ਕੁਝ ਹੋਇਆ ਹੈ। ਰਾਗ ਮਾਰੂ ਵਿਚ ਸਰਬ-ਸਾਂਝੇ ਗੁਰੂ ਨਾਨਕ ਸਾਹਿਬ ਇਸ ਪ੍ਰਥਾਇ ਫੁਰਮਾਉਂਦੇ ਹਨ:

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥*
*ਬਾਝੁ ਕਲਾ ਆਡਾਣੁ ਰਹਾਇਆ॥*
*ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥* *(ਪੰਨਾ ੧੦੩੬)*

ਹਰ ਪਲ ਮਨੁੱਖ ਦੀ ਉਮਰ ਘਟਦੀ ਜਾ ਰਹੀ ਹੈ, ਪਰ ਮਨਮੁਖ ਪ੍ਰਾਣੀ ਆਪਣੇ ਮਾਤਾ-ਪਿਤਾ ਤੇ ਹੋਰ ਸਨਬੰਧੀਆਂ ਨੂੰ ਆਪਣੇ ਪੱਕੇ ਸਾਥੀ ਹੋਣ ਦਾ ਟਪਲਾ ਖਾ ਬੈਠਾ ਹੈ ਜਦੋਂ ਕਿ ਅੰਤ ਵੇਲੇ ਇਨ੍ਹਾਂ ਵਿੱਚੋਂ ਕਿਸੇ ਨੇ ਸਾਥ ਨਹੀਂ ਦੇਣਾ। ਧਨਾਸਰੀ ਰਾਗ ਵਿਚ ਭਗਤ ਕਬੀਰ ਜੀ ਮਨੁੱਖ ਨੂੰ ਸੁਚੇਤ ਕਰਦੇ ਹੋਏ ਫ਼ਰਮਾਨ ਕਰਦੇ ਹਨ:

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥੧॥*
*ਸੋ ਦਿਨੁ ਆਵਨ ਲਾਗਾ॥*
*ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ॥੧॥ ਰਹਾਉ॥*
*(ਪੰਨਾ ੬੯੨)*

ਇਕ ਦਿਨ ਕਾਲ ਰੂਪੀ ਸ਼ਿਕਾਰੀ ਦੇ ਜਾਲ ਵਿਚ ਮੱਛੀ ਵਾਂਗ ਇਸ ਪ੍ਰਾਣੀ ਨੇ ਫਸ ਜਾਣਾ ਹੈ। ਉਸ ਸਮੇਂ ਕਿਸੇ ਨੇ ਮਦਦਗਾਰ ਨਹੀਂ ਹੋਣਾ। ਇਸ ਪ੍ਰਥਾਇ ਗੁਰੂ ਨਾਨਕ ਸਾਹਿਬ ਸਿਰੀਰਾਗੁ ਵਿਚ ਫੁਰਮਾਉਂਦੇ ਹਨ:

*ਭਾਈ ਰੇ ਇਉ ਸਿਰਿ ਜਾਣਹੁ ਕਾਲੁ॥*
*ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥* *(ਪੰਨਾ ੫੫)*

ਜੋ ਵੀ ਇੱਥੇ ਆਇਆ ਹੈ, ਉਸ ਨੇ ਇਕ ਦਿਨ ਇਸ ਸੰਸਾਰ ਰੂਪੀ ਸਰਾਂ ਵਿੱਚੋਂ ਕੂਚ ਕਰ ਜਾਣਾ ਹੈ। ਮਨੁੱਖ ਦੇ ਸਾਥੀ ਉਸ ਨੂੰ ਛੱਡ ਕੇ ਤੁਰੇ ਜਾ ਰਹੇ ਹਨ। ਕਾਲ ਦਾ ਡੰਡਾ ਮਨੁੱਖ ਦੇ ਸਿਰ ਉੱਪਰ ਹਮੇਸ਼ਾਂ ਕਾਇਮ ਹੈ। ਰਾਗ ਸੂਹੀ ਵਿਚ ਭਗਤ ਰਵਿਦਾਸ ਜੀ ਮਨੁੱਖ ਨੂੰ ਸੁਚੇਤ ਕਰ ਰਹੇ ਹਨ:

*ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥*
*ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥*
*(ਪੰਨਾ ੭੯੩)*

ਪਦਾਰਥਕ ਸੁਖਾਂ ਵਿਚ ਗ਼ਲਤਾਨ ਮਨਮੁਖ ਪ੍ਰਾਣੀ ਦੁਨੀਆਂ ਦੀਆਂ ਚਕਾਚੌਂਧ ਕਰ ਦੇਣ ਵਾਲੀਆਂ ਰੰਗਰਲੀਆਂ ਵਿਚ ਮਗਨ ਬੈਠਾ ਹੈ। ਕਾਲ ਸਿਰ ਉੱਪਰ ਕੂਕ- ਪੁਕਾਰ ਰਿਹਾ ਹੈ। ਬਿਲਾਵਲ ਰਾਗ ਵਿਚ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਨਾਲ ਜੁੜਨ ਦਾ ਸੰਦੇਸ਼ ਦਿੰਦਿਆਂ ਫ਼ਰਮਾ ਰਹੇ ਹਨ:

*ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ॥*
*ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ॥੧॥*
*ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ॥*
*ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ॥੧॥ ਰਹਾਉ॥* *(ਪੰਨਾ ੮੦੯)*

ਮਾਇਆ ਦੇ ਪਸਾਰੇ ਵਿਚ ਫਸੇ ਜੀਵਾਂ ਦੀ ਉਮਰ ਮਾਇਆ ਦੀ ਹਿਰਸ ਕਰਦਿਆਂ ਵਿਅਰਥ ਹੀ ਬੀਤ ਰਹੀ ਹੈ। ਮੌਤ ਨੇ ਆਪਣੇ ਸਮੇਂ ਨਾਲ ਆ ਜਾਣਾ ਹੈ ਤੇ ਉੱਥੇ ਕਿਸੇ ਦਾ ਚਾਰਾ ਨਹੀਂ ਚੱਲਣਾ। ਗੁਰੂ ਨਾਨਕ ਸਾਹਿਬ ਸਲੋਕ ਵਾਰਾਂ ਤੇ ਵਧੀਕ ਵਿਚ ਇਸ ਪ੍ਰਥਾਇ ਫੁਰਮਾਉਂਦੇ ਹਨ:

*ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ॥*
*ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ॥* *(ਪੰਨਾ ੧੪੧੨)*

ਗੁਰੂ ਸਾਹਿਬਾਨ ਨੇ ਉਨ੍ਹਾਂ ਪ੍ਰਾਣੀਆਂ ਨੂੰ, ਜੋ ਸੰਸਾਰਿਕ ਪਦਾਰਥਕ ਸੁਖਾਂ ਵਿਚ ਅੰਨ੍ਹੇ ਹੋ ਕੇ ਜੀਵਨ ਬਤੀਤ ਕਰ ਰਹੇ ਹਨ, ਸੁਚੇਤ ਕਰਦਿਆਂ ਕਿਹਾ ਹੈ ਕਿ ਉਹ ਪ੍ਰਾਣੀ ਮੌਤ ਨੂੰ ਭੁੱਲ ਕੇ ਇਸ ਅਮੋਲਕ ਜੀਵਨ ਨੂੰ ਮੌਤ ਬਣਾ ਰਹੇ ਹਨ। ਗੁਰਬਾਣੀ ਮਨੁੱਖ ਨੂੰ ਜੀਵਨ ਵਿਚ ਪਸਰੀ ਮਾਇਆ ਤੋਂ ਆਗਾਹ ਕਰਦੀ ਹੋਈ ਸ਼ੁਭ ਕਰਮ ਕਰਨ ਦਾ ਸੁਨੇਹਾ ਦਿੰਦੀ ਹੈ। ਗੁਰਬਾਣੀ ਵਿਚ ਜਿੱਥੇ ਕਿਤੇ ਵੀ ਮੌਤ ਦਾ ਵਰਣਨ ਕੀਤਾ ਗਿਆ ਹੈ, ਉੱਥੇ ਮੂਲ ਮੰਤਵ ਮਨੁੱਖ ਨੂੰ ਅਸਲੀ ਜੀਵਨ ਉਦੇਸ਼ ਤੋਂ ਜਾਣੂ ਕਰਵਾਉਣਾ ਹੈ, ਉਸ ਨੂੰ ਜੀਵਨ ਦੇ ਅਰਥ ਸਮਝਾਉਣੇ ਹਨ, ਉਸ ਅੰਦਰ ਪ੍ਰਭੂ-ਮਿਲਾਪ ਦੀ ਆਸ਼ਾ ਦੀ ਕਿਰਨ ਜਗਾਉਣੀ ਹੈ। ਬਾਬਾ ਫ਼ਰੀਦ ਜੀ ਆਪਣੇ ਇਕ ਸਲੋਕ ਵਿਚ ਇਸ ਪ੍ਰਥਾਇ ਫੁਰਮਾਉਂਦੇ ਹਨ:

*ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥*
*ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥* *(ਪੰਨਾ ੧੩੭੮)*

ਗੁਰਮਤਿ ਵਿਚਾਰਧਾਰਾ ਮਨੁੱਖ-ਮਾਤਰ ਨੂੰ ਅਸਲੀ ਖੱਟੀ ਖੱਟਣ ਦੇ ਸਮੇਂ ਦੀ ਯਾਦ ਦਿਵਾਉਂਦੀ ਹੈ ਅਤੇ ਅਜਾਈਂ ਬੀਤ ਰਹੇ ਸਮੇਂ ਤੋਂ ਸੁਚੇਤ ਕਰਦੀ ਹੈ। ਸਰੀਰਿਕ ਸੁੰਦਰਤਾ ਜਿਸ ਨਾਲ ਸੰਸਾਰ ਨੂੰ ਮੋਹ ਲੈਣ ਦਾ ਯਤਨ ਕੀਤਾ ਜਾ ਰਿਹਾ ਹੈ, ਉਸ ਦਾ ਬੁਰਾ ਹਸ਼ਰ ਹੋਣਾ ਹੈ। ਗੁਰਮਤਿ ਅਨੁਸਾਰ ਪਦਾਰਥਕ ਦੌੜ ਵਿਚ ਸਰਪਟ ਦੌੜਦੇ ਮਨੁੱਖੀ ਮਨ ਉੱਤੇ ਜਦੋਂ ਨਾਮ ਰੂਪੀ ਚਾਬਕ ਵੱਜਦੀ ਹੈ ਤਾਂ ਮਨੁੱਖੀ ਮਨ ਮੁੜ ਚੇਤੰਨ ਹੁੰਦਾ ਹੈ। ਉਸ ਨੂੰ ਆਪਣੇ ਜੀਵਨ-ਉਦੇਸ਼ ਦਾ ਅਹਿਸਾਸ ਹੁੰਦਾ ਹੈ। ਫਿਰ ਮਨੁੱਖ ਝੂਠੀ ਦੁਨੀਆਂ ਦਾ ਝੂਠਾ ਮਾਣ ਤਿਆਗ ਕੇ ਸੱਚੇ ਮਾਰਗ 'ਤੇ ਤੁਰਨ ਦਾ ਯਤਨ ਕਰਦਾ ਹੈ। ਸੁਆਸ-ਸੁਆਸ ਪ੍ਰਭੂ ਦਾ ਸਿਮਰਨ ਕਰਨਾ, ਉਸ ਦੀ ਸਿਫ਼ਤ-ਸਲਾਹ ਵਿਚ ਜੀਵਨ ਬਤੀਤ ਕਰਨਾ ਮਨੁੱਖੀ ਜੀਵਨ ਦਾ ਆਦਰਸ਼ ਹੈ। ਅੰਤਿਮ ਸਮਾਂ ਆਉਣ ਦਾ ਪਤਾ ਉਦੋਂ ਲੱਗਦਾ ਹੈ ਜਦੋਂ 'ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ' ਵਾਲੀ ਗੱਲ ਹੋ ਜਾਂਦੀ ਹੈ। ਰਾਗ ਗਉੜੀ ਬਾਵਨ ਅੱਖਰੀ ਵਿਚ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ:

*ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥*
*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥*
*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥* *(ਪੰਨਾ ੨੫੪)*

ਮਨੁੱਖ ਦੀ ਉਮਰ ਰੂਪੀ ਲੱਜ ਨੂੰ ਕਾਲ ਰੂਪੀ ਚੂਹਾ ਦਿਨੋਂ-ਦਿਨ ਟੁੱਕੀ ਜਾ ਰਿਹਾ ਹੈ। ਹਰ ਪਲ ਉਮਰ ਘਟਦੀ ਜਾ ਰਹੀ ਹੈ। ਸਿਰੀਰਾਗੁ ਵਿਚ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਫ਼ਰਮਾਨ ਹੈ:

*ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ॥*
*ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ॥* *(ਪੰਨਾ ੪੧)*

ਮਨਮੁਖ ਜਿਸ ਨੇ ਸਾਰੀ ਉਮਰ ਪਰਵਾਰ ਤੇ ਹੋਰਨਾਂ ਲਈ ਪੈਰ-ਪੈਰ 'ਤੇ ਝੂਠ ਬੋਲਿਆ, ਪਾਪ ਕੀਤੇ, ਦੁਨਿਆਵੀ ਖੱਟੀ ਕੀਤੀ, ਵੱਧ ਤੋਂ ਵੱਧ ਮਾਇਆ ਇਕੱਤਰ ਕਰਨ ਲਈ ਤਰ੍ਹਾਂ-ਤਰ੍ਹਾਂ ਦੇ ਪਾਪੜ ਵੇਲੇ, 'ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ'॥ ਦਾ ਫ਼ਰਮਾਨ ਵਰਤਿਆ, ਅੰਤ ਕਾਲ ਉਸ ਦਾ ਕੋਈ ਬੇਲੀ ਨਾ ਬਣਿਆ। ਜਿਨ੍ਹਾਂ ਪ੍ਰਾਣੀਆਂ ਨੇ ਇਸ ਭੇਤ ਨੂੰ ਜਾਣ ਲਿਆ ਹੈ, ਉਹ ਜੀਵਨ ਦੀ ਬਾਜ਼ੀ ਜਿੱਤ ਸਕਦੇ ਹਨ। ਵਾਰ ਸੂਹੀ ਵਿਚ ਦੂਸਰੇ ਪਾਤਸ਼ਾਹ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਸ ਪ੍ਰਥਾਇ ਹੁਕਮ ਹੈ:

*ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥*

*ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ॥* *(ਪੰਨਾ ੭੮੭)*

ਸੰਸਾਰਿਕ ਲੋਕ ਹੋਣੀ ਤੋਂ ਡਰਦੇ ਕਾਲ ਨੂੰ ਬੁਰਾ ਆਖਦੇ ਹਨ, ਪਰ ਜਿਨ੍ਹਾਂ ਨੇ ਨਾਮ ਧਨ ਦੀ ਸੱਚੀ ਖੱਟੀ ਕੀਤੀ ਹੈ, ਉਨ੍ਹਾਂ ਦਾ ਮਾਰਗ-ਦਰਸ਼ਨ ਕਰਦੇ ਹੋਏ ਗੁਰੂ ਨਾਨਕ ਸਾਹਿਬ ਜੀ ਰਾਗ ਵਡਹੰਸ ਵਿਚ ਇਸ ਪ੍ਰਥਾਇ ਹੁਕਮ ਕਰਦੇ ਹਨ:

*ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ॥*
*ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ॥* *(ਪੰਨਾ ੫੭੯)*

ਮਨੁੱਖ ਆਪਣੀ ਤੁੱਛ ਹਸਤੀ ਨੂੰ ਭੁਲਾ ਕੇ ਇਸ ਸੰਸਾਰ ਦਾ ਮਾਲਕ ਬਣ ਬੈਠਾ ਹੈ। ਉਹ ਆਪਣੇ ਤੁੱਲ ਹੋਰ ਕਿਸੇ ਨੂੰ ਨਹੀਂ ਸਮਝਦਾ। ਸੰਸਾਰਿਕ ਪ੍ਰਾਣੀਆਂ ਨਾਲ ਨਫ਼ਰਤ ਕਰਦਾ ਹੈ। ਹੰਕਾਰ ਵੱਸ ਦੂਸਰਿਆਂ ਨੂੰ ਵੇਖ ਕੇ ਨੱਕ ਚੜ੍ਹਾਉਂਦਾ ਹੈ। ਆਪਣੇ-ਆਪ ਨੂੰ ਉੱਚਾ ਤੇ ਦੂਸਰਿਆਂ ਨੂੰ ਘਟੀਆ ਤੇ ਨੀਵੇਂ ਮਨੁੱਖ ਸਮਝਦਾ ਹੈ। ਉਹ ਇਹ ਨਹੀਂ ਸਮਝਦਾ ਕਿ ਪਰਮ ਪਿਤਾ ਪ੍ਰਭੂ ਵੱਲੋਂ ਮਿਲੇ ਸੁਆਸਾਂ ਨੂੰ ਉਹ ਘਟਾ- ਵਧਾ ਨਹੀਂ ਸਕਦਾ। ਰਾਗ ਗਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ:

*ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥*
*ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥* *(ਪੰਨਾ ੨੫੪)*

ਬਿਨਾਂ ਸਿਮਰਨ ਕੀਤਿਆਂ ਕੁਝ ਨਹੀਂ ਬਣਨਾ, ਸ਼ਬਦ-ਗੁਰੂ ਦੇ ਲੜ ਲੱਗਿਆਂ ਹੀ ਪਾਰ ਉਤਾਰਾ ਹੋਣਾ ਹੈ। ਜਿਨ੍ਹਾਂ ਇਸ ਅਟੱਲ ਸੱਚਾਈ ਨੂੰ ਹਿਰਦੇ ਵਿਚ ਧਾਰਨ ਕਰ ਲਿਆ, ਉਨ੍ਹਾਂ ਨੂੰ ਮੌਤ ਦਾ ਕੋਈ ਭੈਅ ਨਹੀਂ ਰਿਹਾ। ਰਾਗ ਗਉੜੀ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਫ਼ਰਮਾਨ ਹੈ:

*ਜੋ ਉਪਜੈ ਸੋ ਕਾਲਿ ਸੰਘਾਰਿਆ॥*
*ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ॥੧॥ ਰਹਾਉ॥*
*ਮਾਇਆ ਮੋਹੇ ਦੇਵੀ ਸਭਿ ਦੇਵਾ॥ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ॥...*
*ਹਿਰਦੈ ਸਾਚੁ ਵਸੈ ਹਰਿ ਨਾਇ॥ਕਾਲੁ ਨ ਜੋਹਿ ਸਕੈ ਗੁਣ ਗਾਇ॥* *(ਪੰਨਾ ੨੨੭)*

ਬਾਬਾ ਫਰੀਦ ਜੀ ਦੁਨਿਆਵੀ ਝੰਜਟਾਂ ਨੂੰ ਛੱਡ ਕੇ ਆਪਣੇ ਅਸਲੀ ਘਰ ਵੱਲ ਮੁੜਨ ਲਈ ਪ੍ਰੇਰ ਰਹੇ ਹਨ। ਉਨ੍ਹਾਂ ਨੂੰ ਕਬਰ ਵੀ ਮਨੁੱਖ ਨੂੰ ਅਵਾਜ਼ਾਂ ਮਾਰਦੀ ਅਨੁਭਵ ਹੁੰਦੀ ਹੈ। ਬਾਬਾ ਜੀ ਦਾ ਸਲੋਕ ਹੈ:

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥*
*ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ॥* *(ਪੰਨਾ ੧੩੮੨)*

ਕੂੜ ਅਸੱਤ ਨਾਲ ਪ੍ਰਾਪਤ ਕੀਤੇ ਦੁਨਿਆਵੀ ਪਦਾਰਥ ਮਨੁੱਖ ਨੂੰ ਸੱਚੀ ਖੁਸ਼ੀ ਨਹੀਂ ਦੇ ਸਕਦੇ। ਸੱਚੀ ਖੁਸ਼ੀ ਪ੍ਰਭੂ-ਮਿਲਾਪ ਵਿਚ ਹੈ। ਮਨਮੁਖ ਪ੍ਰਾਣੀ ਜਾਇਦਾਦ ਬਣਾਉਂਦਾ ਹੈ। ਮਹਿਲ ਉਸਾਰਦਾ ਹੈ ਪਰ ਉਹ ਮੌਤ ਨੂੰ ਵਿਸਾਰੀ ਬੈਠਾ ਹੈ।

*ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥*

*ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥* (ਪੰਨਾ ੧੩੮੦)

ਇਸ ਸਾਰੀ ਵਿਚਾਰ ਦਾ ਤਾਤਪਰਜ ਇਹ ਹੈ ਕਿ ਗੁਰਬਾਣੀ ਮਨੁੱਖ ਨੂੰ ਕਰਮਸ਼ੀਲਤਾ ਦੀ ਪ੍ਰੇਰਨਾ ਦਿੰਦੀ ਹੈ। ਮੌਤ ਤਾਂ ਜੀਵਨ ਦਾ ਸਭ ਤੋਂ ਵੱਡਾ ਸੱਚ ਹੈ। ਜਿਉਂ-ਜਿਉਂ ਜੀਵਨ ਦੇ ਪਲ ਘਟਦੇ ਜਾਂਦੇ ਹਨ, ਤਿਉਂ-ਤਿਉਂ ਵਿਸ਼ੇ-ਵਿਕਾਰ ਖੁਸ਼ੀ ਦਾ ਸਾਧਨ ਬਣਨ ਦੀ ਥਾਂ, ਦੁੱਖ ਦਾ ਕਾਰਨ ਬਣਨ ਲੱਗਦੇ ਹਨ। ਅਜਿਹਾ ਵਿਅਕਤੀ ਪਦਾਰਥਕ ਸੁਖਾਂ ਵਿੱਚੋਂ ਖੁਸ਼ੀ ਲੱਭਦਾ-ਲੱਭਦਾ ਅੰਤ ਨਿਰਾਸ਼ ਹੋ ਕੇ ਇੱਥੋਂ ਤੁਰਦਾ ਹੈ। ਪਦਾਰਥਕ ਸੁਖਾਂ ਵਿਚ ਫਸਿਆ ਪ੍ਰਾਣੀ ਜੀਵਨ ਵਿਚ ਵੀ ਸੱਚੀ ਖੁਸ਼ੀ ਪ੍ਰਾਪਤ ਨਹੀਂ ਕਰ ਸਕਿਆ ਤੇ ਨਾ ਹੀ ਜੀਵਨ ਦੀ ਸਮਾਪਤੀ ਸਮੇਂ। ਗੁਰਮਤਿ ਮਨੁੱਖ ਨੂੰ ਪ੍ਰਭੂ ਦੀ ਪਰਮ ਜੋਤ ਤੋਂ ਨਿਖੜਿਆ ਇਕ ਅੰਸ਼ ਮੰਨਦੀ ਹੈ। ਮਨੁੱਖਾ ਜੀਵਨ ਉਸ ਨੂੰ ਪ੍ਰਭੂ ਸਿਮਰਨ ਤੇ ਬੰਦਗੀ ਕਰਦਿਆਂ ਸੁੱਚੀ ਕਿਰਤ ਕਰਨ ਲਈ ਮਿਲਿਆ ਹੈ ਤਾਂ ਜੋ ਉਹ ਆਪਣੇ ਅਸਲ ਨਾਲੋਂ, ਜਿਸ ਤੋਂ ਉਹ ਵਿੱਛੜਿਆ ਹੋਇਆ ਹੈ, ਉਸ ਨੂੰ ਮਿਲ ਸਕੇ, ਉਸ ਵਿਚ ਸਮਾ ਸਕੇ ਅਤੇ ਉਸ ਨਾਲ ਅਭੇਦ ਹੋ ਸਕੇ। ਨਾਸ਼ਵਾਨ ਖੁਸ਼ੀਆਂ ਤੇ ਪਦਾਰਥਾਂ ਨੂੰ ਪ੍ਰਾਪਤ ਕਰਨਾ ਮਨੁੱਖ ਦਾ ਲਕਸ਼ ਨਹੀਂ। ਇਹ ਮਨੁੱਖਾ ਜਨਮ ਜੀਵ-ਆਤਮਾ ਨੂੰ ਪਰਮ ਜੋਤ ਵਿਚ ਲੀਨ ਕਰਨ ਲਈ, ਭਗਤੀ ਕਰਨ ਦਾ ਇਕ ਅਦੁੱਤੀ ਅਵਸਰ ਹੈ। ਇਹ ਕੀਮਤੀ ਜੀਵਨ ਮਾਇਆ ਵਿਚ ਲੀਨ ਹੋ ਕੇ ਅਜਾਈਂ ਗਵਾਉਣ ਲਈ ਨਹੀਂ ਮਿਲਿਆ।

ਮਨੁੱਖ ਮਾਤਰ ਨੂੰ ਮੌਤ ਦੇ ਡਰ ਦੀ ਨਵਿਰਤੀ ਲਈ, ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਦਾ ਵਿਸ਼ਵਾਸ ਪਾਤਰ ਬਣ ਕੇ, ਦੁਸ਼ਮਣ ਦਾ ਭੈਅ ਮਨ ਵਿੱਚੋਂ ਕੱਢ ਕੇ ਅਕਾਲ ਪੁਰਖ ਦੀ ਅਰਾਧਨਾ ਕਰਦਿਆਂ ਅਰਦਾਸ ਬੇਨਤੀ ਕਰਨੀ ਚਾਹੀਦੀ ਹੈ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੌਪਈ ਸਾਹਿਬ ਵਿਚ ਇਸ ਪ੍ਰਥਾਇ ਫੁਰਮਾਉਂਦੇ ਹਨ:

*ਹਮਰੀ ਕਰੋ ਹਾਥ ਦੈ ਰੱਛਾ॥ ਪੂਰਨ ਹੋਇ ਚਿਤ ਕੀ ਇੱਛਾ॥*
*ਤਵ ਚਰਨਨ ਮਨ ਰਹੈ ਹਮਾਰਾ॥ ਅਪਨਾ ਜਾਨ ਕਰੋ ਪ੍ਰਤਿਪਾਰਾ॥੧॥*
*ਹਮਰੇ ਦੁਸਟ ਸਭੈ ਤੁਮ ਘਾਵਹੁ॥ ਆਪੁ ਹਾਥ ਦੈ ਮੋਹਿ ਬਚਾਵਹੁ॥*
*ਸੁਖੀ ਬਸੈ ਮੋਰੋ ਪਰਿਵਾਰਾ॥ ਸੇਵਕ ਸਿੱਖ ਸਭੈ ਕਰਤਾਰਾ॥੨॥*
*ਮੋ ਰੱਛਾ ਨਿਜ ਕਰ ਦੈ ਕਰਿਯੈ॥ ਸਭ ਬੈਰਨ ਕੋ ਆਜ ਸੰਘਰਿਯੈ॥*
*ਪੂਰਨ ਹੋਇ ਹਮਾਰੀ ਆਸਾ॥ ਤੋਰ ਭਜਨ ਕੀ ਰਹੈ ਪਿਆਸਾ॥੩॥*
*ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ॥ ਜੋ ਬਰ ਚਹੋਂ ਸੋ ਤੁਮ ਤੇ ਪਾਊਂ॥*
*ਸੇਵਕ ਸਿੱਖ ਹਮਾਰੇ ਤਾਰੀਅਹਿ॥ ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ॥੪॥*
*ਆਪ ਹਾਥ ਦੈ ਮੁਝੈ ਉਬਰਿਯੈ॥ ਮਰਨ ਕਾਲ ਕਾ ਤ੍ਰਾਸ ਨਿਵਰਿਯੈ॥*
*ਹੂਜੋ ਸਦਾ ਹਮਾਰੈ ਪੱਛਾ॥ ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੫॥*

■

# ਭਗਤ ਕਬੀਰ ਜੀ ਦੀ ਰਚਨਾ ਦਾ ਅਲੰਕਾਰ-ਵਿਧਾਨ

*-ਸ. ਜਸਵੀਰ ਸਿੰਘ**

ਭਗਤ ਕਬੀਰ ਜੀ ਦਾ ਭਗਤੀ ਕਾਵਿ-ਧਾਰਾ ਵਿਚ ਵਿਸ਼ੇਸ਼ ਸਥਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਪੰਦਰਾਂ ਭਗਤਾਂ ਵਿੱਚੋਂ ਭਗਤ ਕਬੀਰ ਜੀ ਦੀ ਸਭ ਤੋਂ ਵਧੇਰੇ ਬਾਣੀ ਦਰਜ ਹੈ। ਉਨ੍ਹਾਂ ਦੇ ੨੨੪ ਸ਼ਬਦ ਅਤੇ ੨੩੭ ਸਲੋਕ ੧੭ ਰਾਗਾਂ ਵਿਚ ਦਰਜ ਹਨ। ਉਨ੍ਹਾਂ ਦੀ ਰਚਨਾ ਵਿਸ਼ੇ ਅਤੇ ਕਲਾ ਦੋਵੇਂ ਪੱਖੋਂ ਇਕ ਉੱਤਮ ਕ੍ਰਿਤ ਹੈ। ਇੱਥੇ ਉਨ੍ਹਾਂ ਦੀ ਰਚਨਾ ਦੇ ਅਲੰਕਾਰ-ਵਿਧਾਨ ਬਾਰੇ ਚਰਚਾ ਕੀਤੀ ਜਾਵੇਗੀ।

ਅਲੰਕਾਰ ਕੀ ਹੈ?

ਅਲੰਕਾਰ ਦਾ ਅਰਥ ਗਹਿਣਾ ਹੈ। ਜਿਸ ਤਰ੍ਹਾਂ ਇਸਤਰੀ ਆਪਣੀ ਸੁੰਦਰਤਾ ਨੂੰ ਵਧਾਉਣ ਲਈ ਅਨੇਕਾਂ ਤਰ੍ਹਾਂ ਦੇ ਗਹਿਣਿਆਂ ਦੀ ਵਰਤੋਂ ਕਰਦੀ ਹੈ, ਉਸੇ ਤਰ੍ਹਾਂ ਕਵੀ ਵੀ ਆਪਣੀ ਰਚਨਾ ਨੂੰ ਸੁੰਦਰ ਅਤੇ ਪ੍ਰਭਾਵਸ਼ਾਲੀ ਬਣਾਉਣ ਲਈ ਅਨੇਕਾਂ ਅਲੰਕਾਰਾਂ ਦੀ ਵਰਤੋਂ ਕਰਦਾ ਹੈ। ਅਲੰਕਾਰਾਂ ਦਾ ਭਾਰਤੀ ਕਾਵਿ ਸ਼ਾਸਤਰ ਵਿਚ ਵਿਸ਼ੇਸ਼ ਮਹੱਤਵ ਹੈ। ਪ੍ਰਾਚੀਨ ਭਾਰਤੀ ਆਲੋਚਨਾ ਪ੍ਰਣਾਲੀ ਨੂੰ 'ਅਲੰਕਾਰ ਸ਼ਾਸਤਰ' ਦਾ ਨਾਂ ਦਿੱਤਾ ਜਾਂਦਾ ਰਿਹਾ ਹੈ। ਅਲੰਕਾਰਾਂ ਸੰਬੰਧੀ ਵੱਖ-ਵੱਖ ਆਚਾਰੀਆਂ ਨੇ ਆਪਣੇ ਮੱਤ ਅਨੁਸਾਰ ਇਸ ਨੂੰ ਪ੍ਰਭਾਸ਼ਿਤ ਕੀਤਾ ਹੈ:-

ਆਚਾਰੀਆ ਭਾਮਹ ਅਨੁਸਾਰ— "ਸਹਿਜ-ਸੁਭਾ ਰੂਪ ਵਾਲੀ ਭਾਸ਼ਾ ਵਿਚ ਕੋਈ ਚਮਤਕਾਰ ਨਹੀਂ ਹੁੰਦਾ। ਭਾਸ਼ਾ (ਵਾਣੀ) ਦੀ ਸਜਾਵਟ (Embellishment) ਲਈ ਵਕ੍ਰੋਕਤੀ ਅਰਥਾਤ ਵਿੰਗੇ-ਟੇਢੇ (ਵਕ੍ਰ) ਢੰਗ ਨਾਲ ਕਥਨ ਕਰਨਾ (ਉਕਤੀ) ਆਵੱਸ਼ਕ ਹੈ।"[੧]

ਆਚਾਰੀਆ ਦੰਡੀ ਅਨੁਸਾਰ— "ਕਾਵਿ ਦੀ ਸ਼ੋਭਾ (ਸੁਹੱਪਣ) ਵਧਾਉਣ ਵਾਲੇ ਤੱਤ (ਧਰਮ) ਨੂੰ ਅਲੰਕਾਰ ਆਖਿਆ ਜਾਂਦਾ ਹੈ।"[੨]

ਆਚਾਰੀਆ ਵਾਮਨ ਅਨੁਸਾਰ— "ਕਾਵਿ, ਅਲੰਕਾਰਾਂ ਕਰਕੇ ਗ੍ਰਹਿਣ ਯੋਗ ਹੁੰਦਾ ਹੈ ਕਿਉਂਕਿ ਅਲੰਕਾਰ ਹੀ ਸੌਂਦਰਯ ਹੈ।"[੩]

ਆਚਾਰੀਆ ਮੰਮਟ ਅਨੁਸਾਰ— "ਉਪਮਾ, ਅਨੁਪ੍ਰਾਂਸ ਆਦਿਕ ਅਲੰਕਾਰ ਹਾਰ-ਹਮੇਲਾਂ ਵਾਂਗੂੰ ਗਹਿਣੇ ਹਨ ਜਿਹੜੇ (ਕਾਵਿ ਦੀ ਆਤਮਾ) ਰਸ ਦਾ ਅੰਗ ਬਣ ਕੇ ਕਦੀ-ਕਦੀ ਉਸ ਦਾ ਉਪਕਾਰ ਕਰਦੇ ਹਨ।"[੪]

ਆਚਾਰੀਆ ਵਿਸ਼ਵਨਾਥ ਅਨੁਸਾਰ— "ਜਿਹੜੇ ਸ਼ਬਦ ਤੇ ਅਰਥ ਦੇ ਅਸਥਿਰ ਧਰਮ ਅਤੇ ਸੋਭਾ ਵਧਾਉਣ ਵਾਲੇ ਹਨ ਅਤੇ ਰਸ, ਭਾਵ ਦਾ ਉਪਕਾਰ ਕਰਨ ਵਾਲੇ ਅੰਗ ਹਨ, ਉਹ ਬਾਜੂਬੰਦ ਜਾਂ ਹਾਰ-ਹਮੇਲਾਂ ਵਾਂਗੂੰ ਅਲੰਕਾਰ ਹਨ।"[੫]

---

** ਲੈਕਚਰਾਰ ਪੰਜਾਬੀ, ਗੁਰੂ ਨਾਨਕ ਕਾਲਜ, ਬੁਢਲਾਡਾ (ਮਾਨਸਾ)। ਮੋ: ੯੪੧੭੮-੬੫੧੪੬*

ਉਪਰੋਕਤ ਪਰਿਭਾਸ਼ਾਵਾਂ ਤੋਂ ਸਪਸ਼ਟ ਹੈ ਕਿ ਆਚਾਰੀਆ ਭਾਮਹ, ਦੰਡੀ, ਵਾਮਨ ਆਦਿ ਅਲੰਕਾਰਾਂ ਨੂੰ ਕਾਵਿ ਦੀ ਆਤਮਾ (ਕੇਂਦਰ ਬਿੰਦੂ) ਅਤੇ ਆਚਾਰੀਆ ਮੰਮਟ, ਵਿਸ਼ਵਨਾਥ ਆਦਿ ਇਸ ਨੂੰ ਕਾਵਿ ਦੀ ਸ਼ੋਭਾ ਵਧਾਉਣ ਵਾਲਾ ਇਕ ਸਹਾਇਕ ਅੰਗ ਵਜੋਂ ਸਵੀਕਾਰ ਕਰਦੇ ਹਨ। ਆਧੁਨਿਕ ਵਿਦਵਾਨ ਵੀ ਅਲੰਕਾਰ ਨੂੰ ਕਾਵਿ ਦਾ ਇਕ ਤੱਤ (ਸਹਾਇਕ ਤੱਤ) ਵਜੋਂ ਮਾਨਤਾ ਦਿੰਦੇ ਹਨ। ਅਲੰਕਾਰਾਂ ਦੀ ਗਿਣਤੀ ਕਿੰਨੀ ਹੈ, ਇਸ ਸੰਬੰਧੀ ਵੀ ਅਚਾਰੀਆ ਇਕ ਮੱਤ ਨਹੀਂ ਹਨ। ਆਚਾਰੀਆ ਭਰਤਮੁਨੀ ਨੇ ਅਲੰਕਾਰਾਂ ਦੀ ਗਿਣਤੀ ਚਾਰ (੪), ਭਾਮਹ ਨੇ ਅਠੱਤੀ (੩੮) ਅਤੇ ਦੰਡੀ ਨੇ ਪੈਂਤੀ (੩੫) ਮੰਨੀ ਹੈ। ਆਚਾਰੀਆ ਮੰਮਟ ਅਤੇ ਵਿਸ਼ਵਨਾਥ ਨੇ ਅਲੰਕਾਰਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ। ਇਸੇ ਵੰਡ ਨੂੰ ਵਧੇਰੇ ਪ੍ਰਮਾਣਿਕਤਾ ਹਾਸਲ ਹੈ।

### ੧. ਸ਼ਬਦ ਅਲੰਕਾਰ

ਜਦੋਂ ਕਵੀ ਸ਼ਬਦਾਂ ਦੀ ਸੁਚੱਜੀ ਅਤੇ ਢੁਕਵੀਂ ਵਰਤੋਂ ਦੁਆਰਾ ਕਾਵਿ ਚਮਤਕਾਰ ਪੈਦਾ ਕਰਦਾ ਹੈ, ਉੱਥੇ ਸ਼ਬਦ ਅਲੰਕਾਰ ਹੁੰਦਾ ਹੈ।

### ੨. ਅਰਥ ਅਲੰਕਾਰ

ਜਦੋਂ ਕਵੀ ਅਰਥਾਂ ਦੁਆਰਾ ਕਾਵਿ ਚਮਤਕਾਰ ਪੈਦਾ ਕਰਦਾ ਹੈ, ਉੱਥੇ ਅਰਥ ਅਲੰਕਾਰ ਹੁੰਦਾ ਹੈ।

### ੩. ਸ਼ਬਦਾਰਥ ਅਲੰਕਾਰ

ਜਦੋਂ ਕਵੀ ਆਪਣੇ ਕਾਵਿ ਵਿਚ ਸ਼ਬਦ ਅਤੇ ਅਰਥ ਦੋਹਾਂ ਦੀ ਸਹਾਇਤਾ ਰਾਹੀਂ ਕਾਵਿਕ ਚਮਤਕਾਰ ਪੈਦਾ ਕਰਦਾ ਹੈ, ਉੱਥੇ ਸ਼ਬਦਾਰਥ ਅਲੰਕਾਰ ਹੁੰਦਾ ਹੈ।

ਕਾਵਿ ਵਿਚ ਅਲੰਕਾਰਾਂ ਦੀ ਕੀ ਮਹੱਤਤਾ ਹੈ, ਇਸ ਸੰਬੰਧੀ ਆਚਾਰੀਆਂ ਦੇ ਵਿਚਾਰ ਹਨ:

ਪੰਡਤ ਰਾਮਦਹਿਨ ਮਿਸ਼੍ਰ ਅਨੁਸਾਰ— "ਅਲੰਕਾਰਾਂ ਦੀ ਸਹੀ ਵਰਤੋਂ ਕਾਵਿ-ਸੁਹਜ ਵਧਾਉਣ ਲਈ ਹੀ ਹੈ। ਸੁਹਜ-ਸੁਆਦ ਜਾਂ ਰਮਣੀਕਤਾ ਪੈਦਾ ਕਰਨਾ ਅਲੰਕਾਰ ਦਾ ਕੰਮ ਹੈ ਅਤੇ ਉਨ੍ਹਾਂ ਦਾ ਦੂਜਾ ਕੰਮ ਭਾਵਾਂ ਦੀ ਪ੍ਰਗਟਾਅ ਸ਼ੈਲੀ ਨੂੰ ਚਮਤਕਾਰੀ ਅਤੇ ਪ੍ਰਭਾਵਸ਼ਾਲੀ ਬਣਾਉਣਾ ਹੈ।"[੬]

ਆਚਾਰੀਆ ਮਹਿਮਾ ਭੱਟ ਅਨੁਸਾਰ— "ਉਤਾਰ ਚੜ੍ਹਾਉ ਤੋਂ ਬਗੈਰ ਅਰਥ ਕਦੀ ਸੁਆਦ ਨਹੀਂ ਦਿੰਦੇ ਇਸੇ ਲਈ ਕਵੀ ਅਲੰਕਾਰਾਂ ਦਾ ਸਹਾਰਾ ਲੈਂਦਾ ਹੈ।"[੭]

ਸਮੁੱਚੇ ਤੌਰ 'ਤੇ ਕਹਿ ਸਕਦੇ ਹਾਂ ਕਿ ਅਲੰਕਾਰ ਕਾਵਿ ਦੇ ਸੁਹਜ-ਸੁਆਦ, ਅਰਥਾਂ ਵਿਚ ਸਪਸ਼ਟਤਾ, ਪ੍ਰਭਾਵਸ਼ੀਲਤਾ ਅਤੇ ਰੌਚਕਤਾ ਵਿਚ ਵਾਧਾ ਕਰਦੇ ਹਨ।

ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਜੋ ਅਲੰਕਾਰਾਂ ਦੀ ਵਰਤੋਂ ਕੀਤੀ ਹੈ, ਉਨ੍ਹਾਂ ਦਾ ਵਰਣਨ ਇਸ ਪ੍ਰਕਾਰ ਹੈ।

### ਅਨੁਪ੍ਰਾਂਸ ਅਲੰਕਾਰ

ਇਹ ਸ਼ਬਦਾਤਮਕ ਅਲੰਕਾਰ ਹੈ। ਜਿੱਥੇ ਕਾਵਿ ਵਿਚ ਅੱਖਰਾਂ/ਵਰਣਾਂ ਦੀ

ਇਕਸਾਰਤਾ ਹੋਵੇ, ਸਵਰਾਂ ਦੀ ਇਕਸਾਰਤਾ ਹੋਵੇ ਜਾਂ ਨਾ, ਉੱਥੇ ਅਨੁਪ੍ਰਾਂਸ ਅਲੰਕਾਰ ਹੁੰਦਾ ਹੈ। ਭਗਤ ਕਬੀਰ ਜੀ ਨੇ ਇਸ ਅਲੰਕਾਰ ਨੂੰ ਕਾਫ਼ੀ ਪ੍ਰਗਟ ਕੀਤਾ ਹੈ:

– *ਜਨਨੀ ਜਾਨਤ ਸੁਤੁ ਬਡਾ ਹੋਤੁ ਹੈ*
*ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥*

*(ਪੰਨਾ ੯੧) (ਸਿਰੀਰਾਗੁ)*

– *ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥੩॥*

*(ਪੰਨਾ ੮੭੦) (ਰਾਗੁ ਗੋਂਡ)*

– *ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ॥*
*ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ॥੪॥੧॥*

*(ਪੰਨਾ ੭੨੭) (ਰਾਗੁ ਤਿਲੰਗ)*

– *ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ॥*
*ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ॥੩॥*

*(ਪੰਨਾ ੧੨੫੨) (ਰਾਗੁ ਸਾਰੰਗ)*

## ਵੀਪਸਾ ਅਲੰਕਾਰ

ਇਹ ਵੀ ਸ਼ਬਦਾਤਮਕ ਅਲੰਕਾਰ ਹੈ। ਜਦੋਂ ਕਵੀ ਇੱਕੋ ਸ਼ਬਦ ਜਾਂ ਸ਼ਬਦ-ਸਮੂਹ ਨੂੰ ਅਨੇਕ ਵਾਰ ਉਸੇ ਅਰਥ ਦੀ ਪੁਸ਼ਟੀ ਲਈ ਵਰਤਦਾ ਹੈ, ਉੱਥੇ ਵੀਪਸਾ ਅਲੰਕਾਰ ਹੁੰਦਾ ਹੈ।

– *ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ॥*
*ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ॥੩॥*

*(ਪੰਨਾ ੬੫੪) (ਰਾਗੁ ਸੋਰਠਿ)*

– *ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ॥*
*ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ॥੧॥ ਰਹਾਉ॥*

*(ਪੰਨਾ ੬੯੨) (ਰਾਗੁ ਧਨਾਸਰੀ)*

– *ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥*
*ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥੨॥*

*(ਪੰਨਾ ੮੫੫-੫੬) (ਰਾਗੁ ਬਿਲਾਵਲੁ)*

– *ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ॥*

*(ਪੰਨਾ ੯੭੧) (ਰਾਗੁ ਰਾਮਕਲੀ)*

## ਯਮਕ ਅਲੰਕਾਰ

ਇਹ ਵੀ ਸ਼ਬਦਾਤਮਕ ਅਲੰਕਾਰ ਹੈ। ਜਦੋਂ ਕਵੀ ਇਕ ਸ਼ਬਦ ਨੂੰ ਅਨੇਕਾਂ ਵਾਰ ਵਰਤਦਾ ਹੈ ਪਰ ਉਸ ਦਾ ਅਰਥ ਵੱਖਰਾ-ਵੱਖਰਾ ਹੁੰਦਾ ਹੈ, ਉੱਥੇ ਯਮਕ ਅਲੰਕਾਰ ਹੁੰਦਾ ਹੈ:

*– ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ॥*
*ਸੋ ਭਾਈ ਮੇਰੈ ਮਨਿ ਭਾਵੈ॥੧॥ ਰਹਾਉ॥ (ਪੰਨਾ ੩੨੮) (ਰਾਗੁ ਗਉੜੀ)*

*– ਘਘਾ ਘਟਿ ਘਟਿ ਨਿਮਸੈ ਸੋਈ॥ ਘਟ ਫੂਟੇ ਘਟਿ ਕਬਹਿ ਨ ਹੋਈ॥*
*(ਪੰਨਾ ੩੪੦) (ਰਾਗੁ ਗਉੜੀ ਪੂਰਬੀ ਬਾਵਨ ਆਖਰੀ)*

## ਰੂਪਕ ਅਲੰਕਾਰ

ਇਹ ਅਰਥ ਅਲੰਕਾਰ ਹੈ। ਜਿੱਥੇ ਕਾਵਿ ਵਿਚ ਉਪਮੇਯ (ਜਿਸ ਦੀ ਉਪਮਾ ਕੀਤੀ ਜਾਵੇ) ਅਤੇ ਉਪਮਾਨ (ਜਿਸ ਨਾਲ ਉਪਮਾ ਦਿੱਤੀ ਜਾਵੇ) ਨੂੰ ਅਭੇਦ ਰੂਪ ਵਿਚ ਪੇਸ਼ ਕੀਤਾ ਗਿਆ ਹੋਵੇ, ਉੱਥੇ ਰੂਪਕ ਅਲੰਕਾਰ ਹੁੰਦਾ ਹੈ। ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਇਸ ਨੂੰ ਬਾਖੂਬੀ ਨਿਭਾਇਆ ਹੈ।

*– ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ॥*
*ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ॥੨॥*
*(ਪੰਨਾ ੪੭੭) (ਰਾਗੁ ਆਸਾ)*

*– ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ॥*
*ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ॥੧॥*
*(ਪੰਨਾ ੯੬੯) (ਰਾਗੁ ਰਾਮਕਲੀ)*

*– ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ॥*
*ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ॥੧॥*
*(ਪੰਨਾ ੯੭੦) (ਰਾਗੁ ਰਾਮਕਲੀ)*

*– ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ॥*
*ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ॥੪॥੨॥*
*(ਪੰਨਾ ੧੧੨੩) (ਰਾਗੁ ਕੇਦਾਰਾ)*

## ਭਾਵਿਕ ਅਲੰਕਾਰ

ਜਦੋਂ ਕਵੀ ਭੂਤਕਾਲ ਅਤੇ ਭਵਿੱਖਤ ਕਾਲ ਦੀ ਗੱਲ ਵਰਤਮਾਨ ਸਮੇਂ ਵਿਚ ਕਰਦਾ ਹੈ, ਉੱਥੇ ਕਾਵਿਕ ਅਲੰਕਾਰ ਹੁੰਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ:

"ਬੀਤ ਚੁੱਕੇ ਅਰ ਆਉਣ ਵਾਲੇ ਸਮੇਂ ਦਾ ਵਰਤਮਾਨ ਕਾਲ ਵਿਖੇ ਵਰਣਨ 'ਭਾਵਿਕ' ਅਲੰਕਾਰ ਹੈ।"[੮]

*– ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ॥*
*ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ॥੧॥*
*(ਪੰਨਾ ੫੨੪) (ਰਾਗੁ ਗੂਜਰੀ)*

*– ਅਬ ਨ ਭਜਸਿ ਭਜਸਿ ਕਬ ਭਾਈ॥ ਆਵੈ ਅੰਤੁ ਨ ਭਜਿਆ ਜਾਈ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ॥੩॥*
*(ਪੰਨਾ ੧੧੫੯) (ਰਾਗੁ ਭੈਰਉ)*

*– ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ॥*
*ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ॥੧੨੮॥*

*(ਪੰਨਾ ੧੩੭੧) (ਸਲੋਕ)*

*– ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥*
*ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥੧੩੮॥*

*(ਪੰਨਾ ੧੩੭੧) (ਸਲੋਕ)*

## ਮਿਲਿਤ ਅਲੰਕਾਰ

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ–

"ਤੁਲਯ ਗੁਣ ਵਾਲੀ ਵਸਤੁ ਨਾਲ ਮਿਲ ਕੇ ਪਦਾਰਥ ਦਾ ਐਸਾ ਅਭੇਦ ਹੋਣਾ ਕਿ ਭਿੰਨ ਪ੍ਰਤੀਤ ਨਾ ਹੋਵੇ ਐਸੀ ਉਕਤਿ "ਮੀਲਿਤ" ਅਲੰਕਾਰ ਹੈ।"[੯]

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥੩॥*

*(ਪੰਨਾ ੯੬੯) (ਰਾਗੁ ਰਾਮਕਲੀ)*

## ਦ੍ਰਿਸ਼ਟਾਂਤ ਅਲੰਕਾਰ

ਜਦੋਂ ਕਵੀ ਆਪਣੀ ਗੱਲ ਨੂੰ ਸਮਝਾਉਣ ਲਈ ਸਮਾਨ ਗੁਣ ਵਾਲੀ ਵਸਤੂ ਦਾ ਵਰਣਨ ਕਰਦਾ ਹੈ, ਉੱਥੇ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ।

*– ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥੩੦॥*

*(ਪੰਨਾ ੧੩੬੬) (ਸਲੋਕ)*

*– ਨਗਨ ਫਿਰਤ ਜੌ ਪਾਈਐ ਜੋਗੁ॥*
*ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥੧॥* *(ਪੰਨਾ ੩੨੪) (ਰਾਗੁ ਗਉੜੀ)*

*– ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ॥*
*ਜਿਉ ਭਏ ਦਾਦੁਰ ਪਾਨੀ ਮਾਹੀ॥੧॥* *(ਪੰਨਾ ੩੨੪) (ਰਾਗੁ ਗਉੜੀ)*

## ਹੇਤ ਅਲੰਕਾਰ

ਜਦੋਂ ਕਵੀ ਆਪਣੇ ਕਾਵਿ ਵਿਚ ਕਾਰਨ ਅਤੇ ਕਾਰਜ ਦਾ ਇੱਕੋ ਥਾਂ ਵਰਣਨ ਕਰਦਾ ਹੈ, ਉੱਥੇ ਹੇਤ ਅਲੰਕਾਰ ਹੁੰਦਾ ਹੈ।

*– ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥੬॥*

*(ਪੰਨਾ ੩੩੦) (ਰਾਗੁ ਗਉੜੀ ਗੁਆਰੇਰੀ)*

*– ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ॥੨॥*

*(ਪੰਨਾ ੯੬੯) (ਰਾਗੁ ਰਾਮਕਲੀ)*

## ਪ੍ਰਸ਼ਨੋਤਰੀ ਅਲੰਕਾਰ

ਜਦੋਂ ਕਾਵਿ ਵਿਚ ਪ੍ਰਸ਼ਨ ਅਤੇ ਉੱਤਰ ਦੋਹਾਂ ਨੂੰ ਕਾਵਿ ਰੂਪ ਵਿਚ ਪੇਸ਼ ਕਰ ਕੇ

ਕਾਵਿਕ ਚਮਤਕਾਰ ਪੈਦਾ ਕੀਤਾ ਗਿਆ ਹੋਵੇ, ਉੱਥੇ ਪ੍ਰਸ਼ਨੋਤਰੀ ਅਲੰਕਾਰ ਹੁੰਦਾ ਹੈ।

*– ਕਵਨੁ ਸੁ ਘਰੁ ਜੋ ਨਿਰਭਉ ਕਹੀਐ॥*
*ਭਉ ਭਜਿ ਜਾਇ ਅਭੈ ਹੋਇ ਰਹੀਐ॥੧॥ ਰਹਾਉ॥*

*(ਪੰਨਾ ੩੨੫) (ਰਾਗੁ ਗਉੜੀ)*

*– ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ॥*
*ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਹਾਰੀ॥੧॥ ਰਹਾਉ॥*

*(ਪੰਨਾ ੮੫੫) (ਰਾਗੁ ਬਿਲਾਵਲੁ)*

*– ਬਾਬਾ ਬੋਲਨਾ ਕਿਆ ਕਹੀਐ॥*
*ਜੈਸੇ ਰਾਮ ਨਾਮ ਰਵਿ ਰਹੀਐ॥੧॥ ਰਹਾਉ॥*

*(ਪੰਨਾ ੮੭੦) (ਰਾਗੁ ਗੋਂਡ)*

*– ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ॥*
*ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ॥੧॥ ਰਹਾਉ॥*

*(ਪੰਨਾ ੯੬੯)*

*– ਕਹੁ ਪੰਡਿਤ ਸੂਚਾ ਕਵਨੁ ਠਾਉ॥*
*ਜਹਾਂ ਬੈਸਿ ਹਉ ਭੋਜਨੁ ਖਾਉ॥੧॥ ਰਹਾਉ॥*

*(ਪੰਨਾ ੧੧੯੫) (ਰਾਗੁ ਬਸੰਤੁ ਹਿੰਡੋਲੁ)*

*– ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥*
*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥੧੫੬॥*

*(ਪੰਨਾ ੧੩੭੨) (ਸਲੋਕ)*

## ਸੁਸਿੱਧ ਅਲੰਕਾਰ

ਜਦੋਂ ਕਾਵਿ ਵਿਚ ਯਤਨ ਕੋਈ ਕਰੇ ਅਤੇ ਫਲ ਦੀ ਪ੍ਰਾਪਤੀ ਹੋਵੇ ਨੂੰ ਪੇਸ਼ ਕੀਤਾ ਗਿਆ ਹੋਵੇ, ਉੱਥੇ ਸੁਸਿੱਧ ਅਲੰਕਾਰ ਹੁੰਦਾ ਹੈ।

*– ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥*

*(ਪੰਨਾ ੪੮੪) (ਰਾਗੁ ਆਸਾ)*

*– ਕਬੀਰ ਸੁੋਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥*
*ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥੧੧੦॥*

*(ਪੰਨਾ ੧੩੭੦) (ਸਲੋਕ)*

## ਲੋਕੋਕਤੀ ਅਲੰਕਾਰ

ਜਦੋਂ ਕਵੀ ਲੋਕ ਮੁਹਾਵਰੇ, ਅਖਾਣ, ਬਾਤ ਆਦਿ ਨੂੰ ਆਪਣੇ ਕਥਨ ਦੀ ਪੁਸ਼ਟੀ ਅਤੇ ਰਚਨਾ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਵਰਤਦਾ ਹੈ ਤਾਂ ਉੱਥੇ ਲੋਕੋਕਤੀ ਅਲੰਕਾਰ ਹੈ:

*– ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ॥*

*ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ॥੨*

*(ਪੰਨਾ ੪੭੮) (ਰਾਗੁ ਆਸਾ)*

– *ਕਾਚੈ ਕਰਵੈ ਰਹੈ ਨ ਪਾਨੀ॥ ਹੰਸੁ ਚਲਿਆ ਕਾਇਆ ਕੁਮਲਾਨੀ॥੨॥*

*(ਪੰਨਾ ੭੯੨) (ਰਾਗੁ ਸੂਹੀ)*

– *ਕਹੁ ਕਬੀਰ ਛੂਛਾ ਘਟੁ ਬੋਲੈ॥*
*ਭਰਿਆ ਹੋਇ ਸੁ ਕਬਹੁ ਨ ਡੋਲੈ॥੪॥੧॥ (ਪੰਨਾ ੮੭੦) (ਰਾਗੁ ਗੋਂਡ)*

– *ਨਾਂਗੇ ਆਵਨੁ ਨਾਂਗੇ ਜਾਨਾ॥*
*ਕੋਇ ਨ ਰਹਿਹੈ ਰਾਜਾ ਰਾਨਾ॥੧॥ (ਪੰਨਾ ੧੧੫੭) (ਰਾਗੁ ਭੈਰਉ)*

## ਉਲਟਬਾਸੀ ਅਲੰਕਾਰ

ਜਦੋਂ ਕਵੀ ਲੋਕ ਪ੍ਰਮਾਣਿਤ/ਸਾਧਾਰਨ ਤੋਂ ਉਲਟ ਕੋਈ ਗੱਲ ਕਾਵਿਕ ਰੂਪ ਵਿਚ ਪੇਸ਼ ਕਰਦਾ ਹੈ ਤਾਂ ਉੱਥੇ ਉਲਟਬਾਸੀ ਅਲੰਕਾਰ ਹੁੰਦਾ ਹੈ:

*ਪਹਿਲਾ ਪੂਤੁ ਪਿਛੈਰੀ ਮਾਈ॥ ਗੁਰੁ ਲਾਗੋ ਚੇਲੇ ਕੀ ਪਾਈ॥੧॥*
*ਏਕੁ ਅਚੰਭਉ ਸੁਨਹੁ ਤੁਮ੍ ਭਾਈ॥ ਦੇਖਤ ਸਿੰਘੁ ਚਰਾਵਤ ਗਾਈ॥੧॥ ਰਹਾਉ॥*

*(ਪੰਨਾ ੪੮੧) (ਰਾਗੁ ਆਸਾ)*

– *ਕਹੁ ਕਬੀਰ ਪਰਗਟੁ ਭਈ ਖੇਡ॥*
*ਲੇਲੇ ਕਉ ਚੂਘੈ ਨਿਤ ਭੇਡ ॥੩॥ (ਪੰਨਾ ੩੨੬) (ਰਾਗੁ ਗਾਉੜੀ)*

– *ਜੋਇ ਖਸਮੁ ਹੈ ਜਾਇਆ॥ ਪੂਤਿ ਬਾਪੁ ਖੇਲਾਇਆ॥*
*ਬਿਨੁ ਸ੍ਰਵਣਾ ਖੀਰੁ ਪਿਲਾਇਆ॥੧॥*
*ਦੇਖਹੁ ਲੋਗਾ ਕਲਿ ਕੋ ਭਾਉ॥ ਸੁਤਿ ਮੁਕਲਾਈ ਅਪਨੀ ਮਾਉ॥੧॥ ਰਹਾਉ॥*

*(ਪੰਨਾ ੧੧੯੪) (ਰਾਗੁ ਗਾਉੜੀ)*

## ਅਤਿਕਥਨੀ ਅਲੰਕਾਰ

ਜਦੋਂ ਕਵੀ ਕਿਸੇ ਵਸਤੂ/ਤੱਥ ਨੂੰ ਵਧਾ-ਚੜ੍ਹਾ ਕੇ ਕਾਵਿਕ ਰੂਪ ਵਿਚ ਪੇਸ਼ ਕਰਦਾ ਹੈ, ਉੱਥੇ ਅਤਿਕਥਨੀ ਅਲੰਕਾਰ ਹੁੰਦਾ ਹੈ:

– *ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥*
*ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥੮੧॥*

*(ਪੰਨਾ ੧੩੬੮) (ਸਲੋਕ)*

– *ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥*
*ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥੧੯੩॥*

*(ਪੰਨਾ ੧੩੭੪) (ਸਲੋਕ)*

## ਵਿਭਾਵਨਾ ਅਲੰਕਾਰ

ਜਦੋਂ ਕਾਵਿ ਵਿਚ ਕਾਰਨ ਤੋਂ ਬਿਨਾਂ ਕਾਰਜ ਦੀ ਉਤਪਤੀ ਦਿਖਾਈ ਗਈ ਹੋਵੇ, ਉੱਥੇ ਵਿਭਾਵਨਾ ਅਲੰਕਾਰ ਹੁੰਦਾ ਹੈ:

*ਪਗਾ ਬਿਨੁ ਹੁਰੀਆ ਮਾਰਤਾ॥ ਬਦਨੈ ਬਿਨੁ ਖਿਰ ਖਿਰ ਹਾਸਤਾ॥*
*ਨਿਦ੍ਰਾ ਬਿਨੁ ਨਰੁ ਪੈ ਸੋਵੈ॥ ਬਿਨੁ ਬਾਸਨ ਖੀਰੁ ਬਿਲੋਵੈ॥੨॥*
*ਬਿਨੁ ਅਸਥਨ ਗਊ ਲਵੇਰੀ॥ ਪੈਡੇ ਬਿਨੁ ਬਾਟ ਘਨੇਰੀ॥*
*ਬਿਨੁ ਸਤਿਗੁਰ ਬਾਟ ਨ ਪਾਈ॥ ਕਹੁ ਕਬੀਰ ਸਮਝਾਈ॥੩॥੩॥*
*(ਪੰਨਾ ੧੧੯੪) (ਰਾਗੁ ਬਸੰਤ)*

## ਚਿੱਤਰ ਅਲੰਕਾਰ

ਜਦੋਂ ਕਵੀ ਤੁਕਾਂ ਦੇ ਅਰੰਭ/ਅੰਤ ਵਿਚ ਇਕ ਹੀ ਸ਼ਬਦ/ਵਾਕੰਸ਼ ਲੈ ਆਉਂਦਾ ਹੈ ਅਤੇ ਇਸ ਤਰ੍ਹਾਂ ਦੀਆਂ ਤੁਕਾਂ ਨਾਲ ਇਕ ਚਿੱਤਰ ਜਿਹਾ ਬਣ ਜਾਂਦਾ ਹੈ, ਉੱਥੇ ਚਿੱਤਰ ਅਲੰਕਾਰ ਹੁੰਦਾ ਹੈ:

– *ਨਾ ਇਹੁ ਗਿਰਹੀ ਨਾ ਓਦਾਸੀ॥ ਨਾ ਇਹੁ ਰਾਜ ਨ ਭੀਖ ਮੰਗਾਸੀ॥*
*ਨਾ ਇਸੁ ਪਿੰਡੁ ਨ ਰਕਤੂ ਰਾਤੀ॥*
*ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥੨॥ (ਪੰਨਾ ੮੭੧) (ਰਾਗੁ ਗੋਂਡ)*

– *ਮੈਲੇ ਬ੍ਰਹਮੰਡਾਇ ਕੈ ਈਸ॥ ਮੈਲੇ ਨਿਸਿ ਬਾਸੁਰ ਦਿਨ ਤੀਸ॥੨॥*
*ਮੈਲਾ ਮੋਤੀ ਮੈਲਾ ਹੀਰੁ॥ ਮੈਲਾ ਪਉਨੁ ਪਾਵਕੁ ਅਰੁ ਨੀਰੁ॥੩॥*
*ਮੈਲੇ ਸਿਵ ਸੰਕਰਾ ਮਹੇਸ॥ ਮੈਲੇ ਸਿਧ ਸਾਧਿਕ ਅਰੁ ਭੇਖ॥੪॥*
*ਮੈਲੇ ਜੋਗੀ ਜੰਗਮ ਜਟਾ ਸਹੇਤਿ॥ ਮੈਲੀ ਕਾਇਆ ਹੰਸ ਸਮੇਤਿ॥੫॥*
*(ਪੰਨਾ ੧੧੫੮) (ਰਾਗੁ ਭੈਰਉ)*

– *ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ॥*
*ਕਾਸੀ ਫੂਟੀ ਪੰਡਿਤਾ ਧੁਨਿ ਕਹਾਂ ਸਮਾਈ॥੧॥*
*(ਰਾਗੁ ਬਿਲਾਵਲੁ) (ਪੰਨਾ ੮੫੭)*

## ਅਨਵਸਰ ਅਲੰਕਾਰ

ਜਦੋਂ ਕਿਸੇ ਕੰਮ ਦਾ ਸਮੇਂ ਸਿਰ ਕਰਨਾ ਛੱਡ ਕੇ ਬੇਮੌਕੇ ਕੀਤਾ ਜਾਣਾ ਵਰਣਨ ਕੀਤਾ ਗਿਆ ਹੋਵੇ, ਉੱਥੇ ਅਨਵਸਰ ਅਲੰਕਾਰ ਹੁੰਦਾ ਹੈ:

*ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ॥*
*ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ॥੨॥*
*(ਰਾਗੁ ਆਸਾ) (ਪੰਨਾ ੪੭੯)*

ਸਮੁੱਚੇ ਤੌਰ ’ਤੇ ਕਹਿ ਸਕਦੇ ਹਾਂ ਕਿ ਭਗਤ ਕਬੀਰ ਜੀ ਨੇ ਅਨੇਕ ਸਾਹਿਤਕ, ਲੋਕ ਪਰੰਪਰਕ ਅਤੇ ਮੌਲਿਕ ਅਲੰਕਾਰ ਆਪਣੇ ਦੁਆਰਾ ਉਚਾਰੀ ਗਈ ਬਾਣੀ ਵਿਚ ਵਰਤ ਕੇ ਆਪਣੇ ਭਾਵ ਨੂੰ ਬੇਹੱਦ ਖ਼ੂਬਸੂਰਤ ਤੇ ਪ੍ਰਭਾਵਸ਼ਾਲੀ ਬਣਾਇਆ ਹੈ। ਉਨ੍ਹਾਂ ਦੁਆਰਾ ਪ੍ਰਗਟ ਕੀਤੇ ਗਏ ਅਲੰਕਾਰ ਉਨ੍ਹਾਂ ਦੀ ਗੱਲ ਨੂੰ ਹੋਰ ਪ੍ਰਭਾਵਸ਼ਾਲੀ, ਬੇਹੱਦ ਰੋਚਕ ਬਣਾਉਂਦੇ ਹਨ ਅਤੇ ਭਗਤ ਜੀ ਦੀ ਕਾਵਿ ਕਲਾ ਪ੍ਰਤੀ ਉਚੇਰੀ ਸੂਝ ਦਾ ਇਕ ਉੱਤਮ ਨਮੂਨਾ ਪੇਸ਼ ਕਰਦੇ ਹਨ। ■

# ਸਿੱਖ-ਸ਼ਹਾਦਤ ਦੇ ਪ੍ਰਸੰਗ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ

*-ਡਾ. ਗੁਲਜ਼ਾਰ ਸਿੰਘ**

'ਸ਼ਹਾਦਤ' ਤੇ 'ਸ਼ਹੀਦ' ਦੋਵੇਂ ਸ਼ਬਦ ਮੂਲ ਰੂਪ ਵਿਚ ਅਰਬੀ ਭਾਸ਼ਾ ਦੇ ਹਨ ਅਤੇ ਕ੍ਰਮਵਾਰ ਦੋਵਾਂ ਦੇ ਕੋਸ਼ੀ ਅਰਥ 'ਗਵਾਹੀ' ਤੇ 'ਗਵਾਹੀ ਭਰਨ ਵਾਲਾ' ਹਨ। ਆਮ ਕਰਕੇ ਸੱਚਾਈ ਜਾਂ ਧਰਮ ਦੇ ਮਾਰਗ ਉੱਪਰ ਚਲਦਿਆਂ ਆਪਣਾ ਜੀਵਨ ਅਰਪਨ ਕਰਨ ਵਾਲੇ ਵਿਅਕਤੀ ਨੂੰ 'ਸ਼ਹੀਦ' ਕਿਹਾ ਜਾਂਦਾ ਹੈ। ਸ਼ਹੀਦ ਆਪਣੀ ਕੁਰਬਾਨੀ ਦੇ ਕੇ ਸ਼ਹਾਦਤ (ਗਵਾਹੀ) ਨੂੰ ਇਤਿਹਾਸਿਕ ਪਰਤਾਂ ਵਿਚ ਪ੍ਰਮਾਣ ਵਜੋਂ ਸਦੀਵੀ ਕਾਇਮੀ ਦਿੰਦਾ ਹੈ। ਸ਼ਹੀਦ ਤੇ ਸ਼ਹਾਦਤ ਦੋਵੇਂ ਲਫਜ਼ ਪਹਿਲੀ ਵਾਰ 'ਕੁਰਾਨ ਮਜੀਦ' ਵਿਚ 'ਸੂਰਤ-ਅਲ-ਬਕਰ' ਦੀ ਆਇਤ ੧੩੩ ਅਤੇ 'ਸੂਰਤ-ਅਲ-ਨਿਸ਼ਾ' ਦੀ ਆਇਤ ੪੨ ਵਿਚ ਵਰਤੇ ਗਏ ਹਨ।

ਸਿੱਖ ਧਰਮ ਦੇ ਪ੍ਰਸੰਗ ਵਿਚ ਸ਼ਹਾਦਤ ਦਾ ਰੁਤਬਾ ਆਪਣੀ ਬਹੁਤ ਹੀ ਨਿਆਰੀ ਅਤੇ ਉੱਚਤਮ ਪਦਵੀ ਦੇ ਰੂਪ ਵਿਚ ਆਇਆ ਹੈ। ਇੱਥੇ ਇਹ ਸ਼ਬਦ ਉਸ ਅਤਿਅੰਤ ਸਚਿਆਰ ਮਹਾਂਪੁਰਖ ਵਾਸਤੇ ਵਰਤਿਆ ਜਾਂਦਾ ਹੈ ਜੋ ਸੱਚ ਦੀ ਖਾਤਰ ਸਿਰ-ਧੜ ਦੀ ਬਾਜ਼ੀ ਨਿਸੰਗ ਹੋ ਕੇ ਲਾ ਦੇਵੇ ਅਤੇ ਸੱਚ ਨੂੰ ਦੋਹੀਂ ਜਹਾਨੀਂ ਪ੍ਰਤੱਖ ਕਰ ਦੇਵੇ।[੧] ਆਪਣੀ ਵਿਆਪਕਤਾ ਕਰਕੇ ਸਿੱਖ-ਚਿੰਤਨ ਵਿਚ 'ਸ਼ਹੀਦ' ਸ਼ਬਦ ਸਿੱਖ ਨਾਲ ਇੰਨਾ ਜੁੜ ਗਿਆ ਹੈ ਕਿ ਉਸ ਦਾ ਵਿਸ਼ੇਸ਼ਣ ਹੀ ਬਣ ਗਿਆ ਹੈ। ਗੁਰੂ ਸਾਹਿਬਾਨ ਨੇ ਸਿੱਖ ਨੂੰ ਬਦੇਹ ਹੋ ਕੇ ਜੀਵਨ ਜਿਊਣ ਦੀ ਜਾਚ ਸਿਖਾਈ ਹੈ। ਇਸੇ ਕਰਕੇ ਸਿੱਖ ਦਾ ਸਿਰ ਉਸ ਦਾ ਆਪਣਾ ਸਿਰ ਨਹੀਂ ਹੁੰਦਾ, ਸਗੋਂ ਗੁਰੂ ਨੂੰ ਸਮਰਪਿਤ ਹੁੰਦਾ ਹੈ। ਸਿੱਖ ਜਿਊਂਦਾ ਵੀ ਅਕਾਲ ਪੁਰਖ ਦੇ ਭਾਣੇ ਵਿਚ ਹੈ ਅਤੇ ਮਰਦਾ ਵੀ ਉਸ ਦੇ ਹੁਕਮ ਵਿਚ ਹੈ। ਇਸੇ ਕਰਕੇ ਉਹ ਇਸ ਨੂੰ ਮੌਤ ਨਹੀਂ ਕਹਿੰਦਾ, 'ਅਕਾਲ-ਚਲਾਣਾ' ਕਹਿੰਦਾ ਹੈ। ਸਿੱਖੀ ਵਿਚ ਸ਼ਹਾਦਤ ਮਨੁੱਖੀ ਹਸਤੀ ਨੂੰ ਰੱਬੀ ਸੁਹਜ ਵਿਚ ਕੇਂਦਰਿਤ ਕਰਨ ਦਾ ਨਾਮ ਹੈ ਜਿਸ ਨਾਲ ਸਿੱਖੀ ਦਾ ਰੂਹਾਨੀ ਸਫ਼ਰ ਅਜ਼ੀਮ ਸਾਬਤ ਹੁੰਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਪਦਾਰਥਕ ਤੇ ਦੁਨਿਆਵੀ ਲੋਭ-ਲਾਲਚ ਤੋਂ ਨਿਰਲੇਪ ਹੋ ਕੇ ਨਾਮ ਸਿਮਰਨ ਦੀ ਉਹ ਰੱਬੀ ਦਾਤ ਬਖ਼ਸ਼ੀ ਜਿਸ ਨੂੰ ਸਿੱਖ ਆਪਣੇ ਅਮਲ ਵਿਚ ਲਿਆ ਕੇ ਦੇਹ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ। ਇਸ ਨਾਲ

*ਓਸਟੀ ਕਲੋਨੀ (ਨਜ਼ਦੀਕ ਐਮ.ਪੀ. ਕੋਠੀ), ਡਾਕ: ਪ੍ਰਤਾਪ ਨਗਰ, (ਨੰਗਲ ਡੈਮ) ਰੋਪੜ-੧੪੦੧੨੫
ਮੋ: ੯੮੭੨੨-੯੧੨੯੨

ਸਿੱਖ ਪੰਥ ਵਿਚ ਗੁਰੂ ਪ੍ਰਤੀ ਸਮਰਪਿਤ ਜੀਵਨ ਤੇ ਰੂਹਾਨੀ ਮਰਦਾਨਗੀ ਆ ਗਈ। ਸਿੱਖ ਰੂਹ ਵਿਚ ਜਾਗ ਕੇ ਬਦੇਹ ਹੋ ਗਿਆ। ਉਸ ਨੂੰ ਇਹ ਰਹੱਸ ਸਪਸ਼ਟ ਹੋ ਗਿਆ ਕਿ ਜੀਵਨ ਨਾ ਜਨਮ ਨਾਲ ਸ਼ੁਰੂ ਹੁੰਦਾ ਹੈ ਅਤੇ ਨਾ ਹੀ ਮੌਤ ਨਾਲ ਸਮਾਪਤ ਹੁੰਦਾ ਹੈ। ਇਹ ਤਾਂ ਆਪਣੀ ਨਿਰੰਤਰਤਾ ਵਿਚ ਕਾਇਮ ਰਹਿੰਦਾ ਹੈ ਅਤੇ ਇਸ ਨਿਰੰਤਰਤਾ ਵਿਚ ਸਰੀਰ ਇਕ ਵਾਹਨ ਹੈ ਜੋ ਇੱਥੋਂ ਹੀ ਪ੍ਰਾਪਤ ਹੋਣਾ ਹੈ ਤੇ ਇੱਥੇ ਹੀ ਰਹਿ ਜਾਣਾ ਹੈ। ਇਸੇ ਕਰਕੇ ਸਿੱਖ ਪ੍ਰਭੂ-ਨਾਮ ਆਪੇ ਵਿਚ ਵਸਾ ਕੇ ਤੇ ਭਾਣੇ ਨੂੰ ਪ੍ਰਵਾਨ ਕਰਕੇ ਜੀਵਨ ਨੂੰ ਖੇੜੇ ਤੇ ਹੁਲਾਸ ਦਾ ਮਹਾਂ-ਉਤਸਵ ਤਸੱਵਰ ਕਰਦਾ ਹੈ। ਸਿੱਖੀ ਦੇ ਇਸ ਰੰਗ ਰੱਤੜੇ ਵਿਅਕਤਿਤਵ ਨੂੰ ਬਿਆਨ ਕਰਦਾ ਸੁਪਰ ਸਿੱਖ ਚੇਤਨਾ ਦਾ ਵਿਦਵਾਨ ਪ੍ਰੋ. ਪੂਰਨ ਸਿੰਘ ਕਹਿੰਦਾ ਹੈ- "ਸਿੱਖ ਦੀ ਹਸਤੀ ਬਾਣੀ ਨਾਲ ਜੁੜੀ ਪਿਆਰ ਵਿਗੁਤੀ, ਸ਼ਕਤੀਸ਼ਾਲੀ ਅਤੇ ਨਿਰਮ, ਨਿਰਭੈ, ਮੌਤ ਨੂੰ ਮਖੌਲ ਕਰਦੀ, ਜੱਫੀਆਂ ਪਾਉਂਦੀ, ਮਾਲਕ ਦੇ ਨਾਮ ਤੋਂ ਸਦਾ ਨਿਰਸਵਾਰਥ ਜਾਨ ਵਾਰ ਦਿੰਦੀ, ਸ਼ਮ੍ਹਾ ਦੁਆਲੇ ਪਰਵਾਨੇ ਵਾਂਗ ਸੜ ਉੱਠਦੀ, ਨਾਇਕਾਂ ਵਾਂਗ ਜਿਊਂਦੀ, ਚੰਦਰ-ਮੰਡਲ ਵਾਂਗ ਚਮਕਦੀ, ਮਸਤੀ ਭਰੇ ਹਰ ਸਮੇਂ ਮਿੱਠਤ ਹੁਲਾਸਦੀ, ਜੀਵਨ ਦੇ ਗ਼ਮਾਂ ਤੋਂ ਉੱਪਰ ਉੱਠੀ, ਸਰਬੱਤ ਦਾ ਭਲਾ ਮੰਗਦੀ ਅਤੇ ਨਿਸ਼ਕਾਮ ਵਿਚਰਦੀ ਹੈ, ਛੁੱਟ ਉਸ ਦੇ ਨਾਮ ਜਪਣ ਤੋਂ।"[੨]

ਸਿੱਖ ਨੇ ਸ਼ਹਾਦਤ ਦਾ ਸਬਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਦੇ ਪਾਕ ਸਫ਼ਰ ਤੋਂ ਸਿੱਖਿਆ ਹੈ। ਗੁਰੂ ਸਾਹਿਬ ਸ਼ਬਦ ਸਰੂਪ ਹੋ ਕੇ ਇਸ ਇਤਿਹਾਸਿਕ ਕਾਲ ਵਿਚ ਵਿਚਰੇ। ਉਨ੍ਹਾਂ ਦਾ ਜੀਵਨ ਸ਼ਹਾਦਤ ਤੋਂ ਪਹਿਲਾਂ ਵੀ ਧਰਾਤਲ ਅਲਹਿਦਗੀ ਵਿਚ ਖੜ੍ਹੇ ਜ਼ਮੀਨੀ ਰਿਸ਼ਤੇ ਦਾ ਜੀਵਨ ਸੀ ਅਤੇ ਸ਼ਹਾਦਤ ਦੇ ਕੇ ਉਨ੍ਹਾਂ ਨੇ ਇਹ ਪਰਦਾ ਵੀ ਚਾਕ ਕਰ ਦਿੱਤਾ ਕਿ ਇਹ ਮਿੱਟੀ ਦਾ ਪੁਤਲਾ ਨਾਸ਼ ਹੋ ਕੇ ਸਦ-ਜੀਵਤ ਰੂਹਾਨੀ ਜਿਸਮ ਨੂੰ ਅੰਗੀਕਾਰ ਕਰਦਾ ਹੈ ਅਤੇ ਇਹ ਕੌਤਕ ਭਾਣੇ ਵਿਚ ਰਹਿ ਕੇ ਹੀ ਵਾਪਰ ਸਕਦਾ ਹੈ। ਸ਼ਹਾਦਤ ਦਾ ਇਹ ਨੂਰੀ ਜਜ਼ਬਾ ਸਿਦਕ, ਸਬਰ ਤੇ ਸ਼ੁਕਰ ਦੀਆਂ ਰੋਸ਼ਨ ਪਰਤਾਂ ਖੋਲ੍ਹਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤ ਦੇ ਇਸ ਪਾਠ ਦੀ ਦੁਹਰਾਈ ਕਰ ਕੇ ਫੇਰ ਇਕ ਵਾਰ ਸਪਸ਼ਟ ਕਰ ਦਿੱਤਾ ਕਿ ਇਹ ਸੰਸਾਰ 'ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ' ਵਾਂਗ ਹੈ। ਉਨ੍ਹਾਂ ਦੀ ਸ਼ਹੀਦੀ ਇਸ ਗੱਲ ਦੀ ਸ਼ਹਾਦਤ ਸੀ ਕਿ 'ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ'। ਇਹ ਸ਼ਹੀਦੀ ਆਪਣਿਆਂ ਹਿੱਤਾਂ ਪ੍ਰਤੀ ਨਹੀਂ ਸੀ, ਸਗੋਂ ਦੀਨਾਂ ਦੀ ਰੱਖਿਆ ਲਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਖਾਲਸੇ ਦਾ ਵਿਅਕਤਿਤਵ ਦੇ ਕੇ ਅਬਿਨਾਸ਼ੀ ਅਹਿਸਾਸ ਵਿਚ ਜਿਊਣ ਦਾ ਵੱਲ ਜਾਂ ਢੰਗ ਸਿਖਾ ਦਿੱਤਾ। ਇਸੇ ਕਰਕੇ ਖਾਲਸਾ ਮੌਤ ਤੋਂ ਪਾਰ ਹੋ ਕੇ ਬਦੇਹੀ ਜੀਵਨ ਜਿਊਂਦਾ ਗੁਰੂ-ਭਾਣੇ ਵਿਚ ਮੌਤ ਨੂੰ ਮਖੌਲ ਕਰਨ ਲੱਗ ਪਿਆ। ਨਾਮ-ਬਾਣੀ ਨਾਲ ਜਰਖੇਜ਼ ਹੋਏ ਸਿੱਖ, ਸ਼ਹਾਦਤ ਦੇ ਨਾਮ-ਪਿਆਲੇ ਗਟਾ-ਗਟ ਪੀ ਜਾਂਦੇ ਰਹੇ। ਸ਼ਹਾਦਤ ਸਿੱਖ ਰੂਹਾਨੀਅਤ ਦਾ ਅੰਗ ਬਣ ਗਈ। ਗੁਰੂ ਸਾਹਿਬ ਜੀ ਦੇ ੭ ਤੇ ੯ ਸਾਲਾਂ ਦੇ ਬੇਟੇ

ਰੂਹਾਨੀਅਤ ਦੇ ਇਸ ਖੇੜੇ ਵਿਚ ਮੌਤ ਦੇ ਸੇਕ ਨੂੰ ਭਾਣੇ ਦੀ ਭਾਵਨਾ ਨਾਲ ਠਾਰ ਕੇ ਮੌਤ ਦੀ ਪਰਾ-ਤੀਬਰਤਾ ਨੂੰ ਸਿਦਕ ਨਾਲ ਜੋੜ ਲੈਂਦੇ ਹਨ।

ਸਿੱਖ ਸ਼ਹਾਦਤ ਦੇ ਇਸ ਪ੍ਰਸੰਗ ਵਿਚ ਹੀ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨੂੰ ਨਿਹਾਰਿਆ ਤੇ ਵਿਚਾਰਿਆ ਜਾ ਸਕਦਾ ਹੈ। ਬਦਕਿਸਮਤੀ ਇਹ ਹੈ ਕਿ ਸਿੱਖ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਇਨਸਾਫ ਨਹੀਂ ਕੀਤਾ ਤੇ ਉਸ ਦੇ ਵਿਅਕਤਿਤਵ ਨੂੰ ਵਿਗਾੜ ਕੇ ਪੇਸ਼ ਕੀਤਾ ਹੈ। ਸ੍ਰੀ ਸਰੂਪ ਦਾਸ ਭੱਲਾ, ਭਾਈ ਕੇਸਰ ਸਿੰਘ ਛਿੱਬਰ, ਭਾਈ ਰਤਨ ਸਿੰਘ (ਭੰਗੂ), ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਤੇ ਸ. ਕਰਮ ਸਿੰਘ ਹਿਸਟੋਰੀਅਨ ਆਦਿ ਦੀਆਂ ਰਚਨਾਵਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨੂੰ ਬਿਆਨ ਕਰਦੇ ਸਮਕਾਲੀ ਸੋਮਿਆਂ ਦੀ ਬਜਾਇ ਸੁਣੀਆਂ-ਸੁਣਾਈਆਂ ਗੱਲਾਂ ਨੂੰ ਆਧਾਰ ਬਣਾਇਆ ਗਿਆ ਹੈ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਨੂੰ ਬਿਆਨ ਕਰਦੀਆਂ ਅਨੇਕਾਂ ਸਮਕਾਲੀ ਗਵਾਹੀਆਂ ਹਨ ਜੋ ਫ਼ਾਰਸੀ ਲਿਖਤਾਂ ਵਿਚ ਮਿਲਦੀਆਂ ਹਨ ਜਿਵੇਂ ਕਿ 'ਅਖ਼ਬਾਰ-ਇ-ਦਰਬਾਰ-ਇ-ਮੁਅੱਲਾ', ਮੁਹੰਮਦ ਕਾਸਿਮ ਦਾ 'ਇਬਰਤਨਾਮਾ', ਮਿਰਜ਼ਾ ਮੁਹੰਮਦ ਹਾਰਿਸੀ ਦਾ 'ਇਬਰਤਨਾਮਾ', ਹਾਦੀ ਕਾਮਵਰ ਖਾਨ ਦਾ 'ਤਜ਼ਕਿਰਾਤ-ਉਲ-ਸਲਾਤੀਨ ਚੁੱਗਤਾਈਆਂ', ਖਾਫੀ ਖਾਂ ਦੀ 'ਮੁੰਤਖ਼ਾਬ-ਉਲ-ਲੁਬਾਬ' ਤੇ ਹੋਰ ਅਨੇਕਾਂ। ਇਨ੍ਹਾਂ ਸਾਰੇ ਸੋਮਿਆਂ ਦੀ ਵਰਤੋਂ ਵਿਲੀਅਮ ਇਰਵਨ ਨੇ 'Later Mughles' ਵਿਚ ਅਤੇ ਡਾ. ਗੰਡਾ ਸਿੰਘ ਨੇ ਪਹਿਲਾਂ 'A Short Life Sketch of Banda Singh the Martyr' ਤੇ ਫਿਰ 'Life of Banda Singh Bahadur' ਵਿਚ ਕੀਤੀ। ਤੀਜੀ ਪੁਸਤਕ ਡਾ. ਜੇ. ਐੱਸ. (ਗਰੇਵਾਲ) ਤੇ ਜਨਾਬ ਅਰਫਾਨ ਹਬੀਬ ਦੀ ਸੰਪਾਦਤ ਕੀਤੀ 'Sikh History From Persian Sources' ਹੈ। ਇੱਥੇ ਇਨ੍ਹਾਂ ਨੂੰ ਆਧਾਰ ਬਣਾ ਕੇ ਹੀ ਤਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੀ ਬਾਤ ਪਾਈ ਗਈ ਹੈ।

ਗੁਰਦਾਸ ਨੰਗਲ ਦੇ ਕਿਲ੍ਹੇ ਵਿਚ ੮ ਮਹੀਨੇ ਲਗਾਤਾਰ ਮੁਗ਼ਲ ਸੈਨਾ ਦਾ ਮੁਕਾਬਲਾ ਕਰਦਾ ਹੋਇਆ ਬਾਬਾ ਬੰਦਾ ਸਿੰਘ ਬਹਾਦਰ ੭ ਦਸੰਬਰ ੧੯੧੫ ਨੂੰ ਹੋਰ ੭੪੦ ਸਿੱਖਾਂ ਨਾਲ ਗ੍ਰਿਫਤਾਰ ਕਰ ਲਿਆ ਗਿਆ ਜਿਨ੍ਹਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ ਤੇ ਪੁੱਤਰ ਬਾਬਾ ਅਜੈ ਸਿੰਘ ਵੀ ਸਨ। ਇਸ ਹਾਰ ਦਾ ਕਾਰਨ ਇਹ ਨਹੀਂ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਮੁਗ਼ਲ ਸੈਨਾ ਤੋਂ ਮਾਤ ਖਾ ਗਿਆ ਸੀ, ਸਗੋਂ ਹਾਰ ਦਾ ਕਾਰਨ ਤਾਂ ਨਿਰੰਤਰ ਭੁੱਖੇ ਰਹਿਣਾ ਸੀ। ਮੁਗ਼ਲ ਸਾਮਰਾਜ ਫਰੁੱਖਸੀਅਰ ਦੇ ਸਮੇਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਫੜੇ ਜਾਣਾ ਆਪਣੀ ਸਭ ਤੋਂ ਵੱਡੀ ਪ੍ਰਾਪਤੀ ਸਮਝਣ ਦਾ ਭਰਮ ਪਾਲ ਰਿਹਾ ਸੀ। ਸਭ ਨੂੰ ਕੈਦ ਕਰਕੇ ਪਹਿਲਾਂ ਲਾਹੌਰ ਲਿਆਂਦਾ ਗਿਆ ਜਿੱਥੋਂ ਅਬਦੁੱਸਮਦ ਖਾਨ ਨੇ ਲੈ ਕੇ ਦਿੱਲੀ ਪਹੁੰਚਣਾ ਸੀ। ਪਰ ਬਾਦਸ਼ਾਹ ਦੇ ਹੁਕਮ ਕਰਕੇ

ਪੰਜਾਬ ਵਿਚ ਗੜਬੜ ਨਾ ਹੋ ਜਾਵੇ, ਇਸ ਲਈ ਅਬਦੁੱਸਮਦ ਖਾਨ ਦੇ ਪੁੱਤਰ ਜ਼ਕਰੀਆ ਖਾਨ ਤੇ ਜਰਨੈਲ ਅਮੀਨ ਖਾਨ ਦੇ ਪੁੱਤਰ ਕਮਰੂਦੀਨ ਨੂੰ ਇਨ੍ਹਾਂ ਨੂੰ ਦਿੱਲੀ ਲਿਆਉਣ ਦਾ ਆਦੇਸ਼ ਹੋਇਆ। ਲਾਹੌਰ ਤੋਂ ਇਹ ਸਮੁੱਚਾ ਕਾਫਲਾ ਬੜੀ ਮਜ਼ਬੂਤ ਮੁਗ਼ਲ ਸੈਨਾ ਦੇ ਘੇਰੇ ਵਿਚ ਦਿੱਲੀ ਨੂੰ ਲਿਜਾਇਆ ਗਿਆ। ਪਹਿਲਾਂ ਸਰਹਿੰਦ ਵਿਚ ਬੇਸ਼ੁਮਾਰ ਲੋਕਾਂ ਦਾ ਇਕੱਠ ਕਰ ਕੇ ਦੱਸਿਆ ਗਿਆ ਕਿ ਇਹ ਉਹੀ ਬੰਦਾ ਸਿੰਘ ਹੈ ਜਿਸ ਨੇ ਸਰਕਾਰ ਦੇ ਵੱਡੇ-ਵੱਡੇ ਅਹਿਲਕਾਰਾਂ ਨੂੰ ਤਬਾਹ ਕੀਤਾ ਸੀ। ਇਹ ਲੋਕ ਭਾਵੇਂ ਮੰਦਾ ਬੋਲ ਰਹੇ ਸਨ ਪਰ ਸਭ ਕੈਦੀ ਸਿੰਘ ਵਾਹਿਗੁਰੂ ਦੇ ਭਾਣੇ ਵਿਚ ਬੈਠੇ ਬਾਣੀ ਦਾ ਜਾਪ ਕਰ ਰਹੇ ਸਨ। ੨੭ ਫਰਵਰੀ ੧੭੧੬ ਨੂੰ ਇਹ ਕਾਫਲਾ ਦਿੱਲੀ ਆਗਰਾਬਾਦ ਵਾਲੇ ਬਾਹਰਲੇ ਦਰਵਾਜ਼ੇ ’ਤੇ ਪਹੁੰਚਿਆ।[੩] ਇੱਥੋਂ ਅਮੀਨ ਖਾਨ ਦੀ ਅਗਵਾਈ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਕਾਫ਼ਲੇ ਨੂੰ ਅੱਗੇ ਲਿਜਾਇਆ ਗਿਆ।

ਸਭ ਤੋਂ ਅੱਗੇ ਪਿੰਜਰੇ ਵਿਚ ਬੰਦ, ਹਾਥੀ ਉੱਤੇ ਬਾਬਾ ਬੰਦਾ ਸਿੰਘ ਬਹਾਦਰ ਸੀ। ਪਿੰਜਰਾ ਹਾਥੀ ਨਾਲ ਸਾਰੇ ਪਾਸਿਓਂ ਸੰਗਲਾਂ ਨਾਲ ਬੰਨ੍ਹਿਆ ਹੋਇਆ ਸੀ। ਪੈਰਾਂ ਵਿਚ ਸੰਗਲ ਦੇ ਕੜੇ ਪਾ ਕੇ ਗਰਦਨ ਨਾਲ ਬੰਨ੍ਹੇ ਹੋਏ ਸਨ। ਦੋਵੇਂ ਹੱਥਾਂ ਨੂੰ ਬੇੜੀਆਂ ਪਾ ਕੇ ਹੱਥ ਪਿੰਜਰੇ ਨਾਲ ਬੰਨ੍ਹੇ ਹੋਏ ਸਨ। ਬਾਬਾ ਬੰਦਾ ਸਿੰਘ ਬਹਾਦਰ ਦੀ ਸੁਪਤਨੀ ਦੂਸਰੇ ਹਾਥੀ ਉੱਪਰ ਤੇ ਉਸ ਦਾ ਪੁੱਤਰ ਬਾਬਾ ਅਜੈ ਸਿੰਘ ਉਸ ਦੀ ਗੋਦ ਵਿਚ ਸੀ। ਇਸ ਦੇ ਨਾਲ ਦੋ ਹੋਰ ਔਰਤਾਂ ਸਨ। ਮੁਹੰਮਦ ਅਮੀਨ ਖਾਨ ਬਾਬਾ ਬੰਦਾ ਸਿੰਘ ਬਹਾਦਰ ਦੇ ਹਾਥੀ ਤੋਂ ਅੱਗੇ ਸੀ। ਇਸ ਹਾਥੀ ਦੇ ਦੋਵੇਂ ਪਾਸੇ ਜ਼ਕਰੀਆ ਖਾਨ ਅਤੇ ਕਮਰੂਦੀਨ ਆਪਣੇ ਘੋੜਿਆਂ ਉੱਪਰ ਜਾ ਰਹੇ ਸਨ। ਬਾਬਾ ਜੀ ਦੇ ਸੀਨੀਅਰ ਸਾਥੀ (ਜਥੇਦਾਰ) ਜੋ ਗਿਣਤੀ ਵਿਚ ੨੭ ਸਨ, ਪਿੱਛੇ ਊਠਾਂ ਉੱਪਰ ਇਕੱਲੇ-ਇਕੱਲੇ ਕਰ ਕੇ ਬਿਠਾਏ ਹੋਏ ਸਨ। ਉਨ੍ਹਾਂ ਦਾ ਇਕ-ਇਕ ਹੱਥ ਉਨ੍ਹਾਂ ਦੀ ਆਪਣੀ ਹੀ ਗਰਦਨ ਨਾਲ ਬੰਨ੍ਹਿਆ ਹੋਇਆ ਸੀ। ਪੈਰਾਂ ਵਿਚ ਬੇੜੀਆਂ ਪਾ ਕੇ ਊਠ ਦੇ ਪੇਟ ਹੇਠਾਂ ਦੀ ਲੰਘਾ ਕੇ ਦੋਹਾਂ ਨੂੰ ਊਠ ਦੇ ਪੇਟ ਨਾਲ ਬੰਨ੍ਹਿਆ ਹੋਇਆ ਸੀ। ਦੂਸਰੇ ਕੈਦੀ ਦੋ-ਦੋ ਕਰਕੇ ਇਸੇ ਤਰ੍ਹਾਂ ਇਕ-ਇਕ ਊਠ ’ਤੇ ਬਿਠਾਏ ਹੋਏ ਸਨ। ਬਾਬਾ ਬੰਦਾ ਸਿੰਘ ਬਹਾਦਰ ਤੋਂ ਇਲਾਵਾ ਸਾਰਿਆਂ ਨੂੰ ਭੇਡਾਂ ਦੀਆਂ ਖੱਲਾਂ ਪਵਾਈਆਂ ਹੋਈਆਂ ਸਨ। ਜਲੂਸ ਦੇ ਸਭ ਤੋਂ ਅੱਗੇ ਇਕ ਨੇਜੇ ’ਤੇ ਮਰੀ ਹੋਈ ਬਿੱਲੀ ਟੰਗੀ ਹੋਈ ਸੀ। ਉਸ ਦੇ ਪਿੱਛੇ ਨੇਜਿਆਂ ’ਤੇ ਸਿੰਘਾਂ ਦੇ ਸਿਰ ਟੰਗੇ ਹੋਏ ਸਨ। ਇਵੇਂ ੨੯ ਫਰਵਰੀ ੧੭੧੬ ਨੂੰ ਜਲੂਸ ਦੀ ਸ਼ਕਲ ਵਿਚ ਇਹ ਕਾਫਲਾ ਆਗਰਾਬਾਦ ਦਰਵਾਜ਼ੇ ਤੋਂ ਤੋਰਿਆ ਗਿਆ। ਉਸ ਦਿਨ ਸਾਰੇ ਦਫ਼ਤਰਾਂ ਵਿਚ ਛੁੱਟੀ ਕੀਤੀ ਗਈ ਤੇ ਲੋਕਾਂ ਨੂੰ ਹਦਾਇਤ ਕੀਤੀ ਗਈ ਸੀ ਕਿ ਸਾਰੇ ਹੁੰਮ-ਹੁਮਾ ਕੇ ਜਲੂਸ ਵੇਖਣ। ਮਿਰਜ਼ਾ ਮੁਹੰਮਦ ਹਾਰਿਸੀ ‘ਇਬਰਤਨਾਮਾ’ ਵਿਚ ਲਿਖਦਾ ਹੈ- “ਮੈਂ ਇਸ ਦਿਨ ਤਮਾਸ਼ਾ ਦੇਖਣ ਲਈ ਨਮਕ ਮੰਡੀ ਤੋਂ ਲੈ ਕੇ ਕਿਲ੍ਹਾ ਮੁਬਾਰਕ ਤਕ ਜਲੂਸ ਦੇ ਨਾਲ ਗਿਆ ਸੀ। ਸ਼ਹਿਰ ਦਾ ਸ਼ਾਇਦ ਹੀ ਕੋਈ ਬੰਦਾ ਹੋਵੇਗਾ ਜਿਹੜਾ ਇਨ੍ਹਾਂ ਲਾਹਨਤੀਆਂ (ਸਿੱਖਾਂ) ਦਾ

ਖਾਤਮਾ ਦੇਖਣ ਲਈ ਨਾ ਆਇਆ ਹੋਵੇ। ਬਜ਼ਾਰਾਂ ਗਲੀਆਂ ਵਿਚ ਅਜਿਹੀ ਭੀੜ ਪਹਿਲਾਂ ਨਹੀਂ ਦੇਖੀ ਗਈ ਸੀ। ਮੁਸਲਮਾਨ ਖੁਸ਼ੀ ਵਿਚ ਫੁੱਲੇ ਨਹੀਂ ਸਮਾ ਰਹੇ ਸਨ। ਪਰ ਉਹ ਮੰਦਭਾਗੇ ਸਿੱਖ ਜਿਹੜੇ ਇਸ ਆਖਰੀ ਦਸ਼ਾ ਵਿਚ ਪਹੁੰਚੇ ਆਪਣੀ ਕਿਸਮਤ ਉੱਪਰ ਰਾਜ਼ੀ ਸਨ। ਉਨ੍ਹਾਂ ਦੇ ਚਿਹਰਿਆਂ 'ਤੇ ਉਦਾਸੀ ਅਤੇ ਅਧੀਨਗੀ ਦਾ ਕੋਈ ਮਾਮੂਲੀ ਜਿਹਾ ਨਿਸ਼ਾਨ ਵੀ ਨਜ਼ਰ ਨਹੀਂ ਆ ਰਿਹਾ ਸੀ ਤੇ ਸਾਰੇ ਆਪਣੇ ਗੁਰੂ ਦੀ ਬਾਣੀ ਪੜ੍ਹ ਰਹੇ ਸਨ। ਜੇਕਰ ਕੋਈ ਤਮਾਸ਼ਬੀਨ ਬੰਦਾ ਉਨ੍ਹਾਂ ਨੂੰ ਉੱਚੀ ਅਵਾਜ਼ ਵਿਚ ਦੱਸਦਾ ਕਿ ਹੁਣ ਤੁਹਾਨੂੰ ਕਤਲ ਕਰ ਦਿੱਤਾ ਜਾਵੇਗਾ ਤਾਂ ਉਹ ਅੱਗੋਂ ਕਹਿੰਦੇ- 'ਕਰ ਦਿਓ ਕਤਲ, ਅਸੀਂ ਮਰਨ ਤੋਂ ਨਹੀਂ ਡਰਦੇ। ਜੇ ਮਰਨ ਤੋਂ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਅਸੀਂ ਲੜਾਈਆਂ ਹੀ ਕਿਉਂ ਕਰਦੇ? ਅਸੀਂ ਕੇਵਲ ਭੁੱਖ ਦੇ ਕਾਰਨ ਤੰਗ ਹੋਏ ਤੁਹਾਡੇ ਹੱਥ ਆਏ ਹਾਂ, ਨਹੀਂ ਤਾਂ ਸਾਡੀ ਬਹਾਦਰੀ ਦੇ ਕਾਰਨਾਮੇ ਤੁਸੀਂ ਦੇਖ ਹੀ ਚੁੱਕੇ ਹੋ।'[੪]

ਇਕ ਹੋਰ ਮੁਸਲਮਾਨ ਲਿਖਾਰੀ ਸੱਯਦ ਮੁਹੰਮਦ ਵੀ (ਜੋ ਉਸ ਸਮੇਂ ਹਾਜ਼ਰ ਸੀ) ਆਪਣੀ ਲਿਖਤ 'ਤਬਸਿਰਾਤ-ਇ-ਨਾਜ਼ਿਰੀਨ' ਵਿਚ ਲਿਖਦਾ ਹੈ- 'ਮੈਂ ਇਕ (ਸਿੱਖ) ਨੂੰ ਇਸ਼ਾਰਾ ਕਰ ਕੇ ਪੁੱਛਿਆ ਕਿ ਤੁਸੀਂ ਕੈਦੀ ਹੋਣ ਦੇ ਬਾਵਜੂਦ ਵੀ ਘੁਮੰਡ ਦਿਖਾ ਰਹੇ ਹੋ। ਉਸ ਨੇ ਆਪਣੇ ਇਕ ਹੱਥ ਦੇ ਇਸ਼ਾਰੇ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ ਜਿਸ ਦਾ ਭਾਵ ਇਹ ਸੀ ਕਿ ਜੋ ਕਿਸਮਤ ਵਿਚ ਹੋਣਾ ਸੀ, ਉਹ ਹੋ ਕੇ ਰਹਿੰਦਾ ਹੈ। ਮਨੁੱਖ ਨੂੰ ਪੂਰੀ ਦਲੇਰੀ ਨਾਲ ਕਿਸਮਤ ਦੀ ਖੇਡ ਨੂੰ ਸਹਿਣ ਕਰਨਾ ਚਾਹੀਦਾ ਹੈ।''[੫] ਮੁਹੰਮਦ ਹਾਦੀ ਕਾਮਵਾਰ ਖਾਨ ਲਿਖਦਾ ਹੈ- "ਇਹ ਸਾਰੇ ਕੈਦੀ ਬਿਨਾਂ ਕਿਸੇ ਉਦਾਸੀ ਜਾਂ ਸ਼ਰਮਿੰਦਗੀ ਦੇ ਸ਼ਾਂਤ-ਚਿੱਤ ਸਨ ਅਤੇ ਹੱਸ-ਹੱਸ ਕੇ ਲੋਕਾਂ ਨੂੰ ਜੁਆਬ ਦੇ ਰਹੇ ਸਨ।"

ਇਹ ਜਲੂਸ ਲਾਲ ਕਿਲ੍ਹੇ ਦੇ ਮੁੱਖ ਦਰਵਾਜ਼ੇ ਕੋਲ ਪਹੁੰਚਿਆ ਤਾਂ ਬਾਦਸ਼ਾਹ ਨੇ ਕਿਲ੍ਹੇ ਦੇ ਉੱਪਰੋਂ ਖੜ੍ਹ ਕੇ ਸਭ ਕੈਦੀਆਂ ਨੂੰ ਦੇਖਿਆ ਤੇ ਹੁਕਮ ਦਿੱਤਾ ਕਿ ਬੰਦਾ ਸਿੰਘ ਨੂੰ ਉਸ ਦੇ ਸਾਹਮਣੇ ਪੇਸ਼ ਕੀਤਾ ਜਾਵੇ ਤੇ ਉਸ ਦੀ ਘਰਵਾਲੀ ਤੇ ਬੱਚੇ ਨੂੰ ਸ਼ਾਹੀ ਹਰਮ ਦੇ ਇੰਚਾਰਜ ਦਰਬਾਰ ਖਾਨ ਦੀ ਸਪੁਰਦਗੀ ਵਿਚ ਬਾਦਸ਼ਾਹ ਦੀ ਮਾਂ ਪਾਸ ਭੇਜ ਦਿੱਤਾ ਜਾਵੇ। ਬਾਕੀ ਸਾਰੇ ਕੈਦੀਆਂ ਨੂੰ ਸਰਬਰਾਹ ਖਾਨ ਕੋਤਵਾਲ ਦੀ ਸਪੁਰਦਗੀ ਵਿਚ ਕੋਤਵਾਲੀ ਵਿਚ ਬੰਦ ਕਰ ਦਿੱਤਾ ਜਾਵੇ। ਬਾਬਾ ਬੰਦਾ ਸਿੰਘ ਬਹਾਦਰ ਨੂੰ ਹਾਥੀ ਤੋਂ ਲਾਹ ਕੇ ਪਿੰਜਰੇ ਵਿਚ ਬੈਠੇ ਨੂੰ ਬਾਦਸ਼ਾਹ ਦੇ ਸਾਹਮਣੇ ਪੇਸ਼ ਕੀਤਾ ਗਿਆ। ਬਾਦਸ਼ਾਹ ਨੇ ਕਿਹਾ, "ਤੈਨੂੰ ਬੜਾ ਬਹਾਦਰ ਸੁਣੀਦਾ ਸੀ। ਹੁਣ ਤੂੰ ਪਕੜਿਆ ਗਿਆ ਹੈਂ। ਤੂੰ ਕਿਸ ਤਰ੍ਹਾਂ ਦੇ ਸਲੂਕ ਦੀ ਉਮੀਦ ਕਰਦਾ ਹੈਂ?" ਬਾਬਾ ਬੰਦਾ ਸਿੰਘ ਬਹਾਦਰ ਨੇ ਉੱਤਰ ਦਿੱਤਾ, "ਜਿਸ ਤਰ੍ਹਾਂ ਦਾ ਸਲੂਕ ਤੂੰ ਆਪਣੇ ਨਾਲ ਚਾਹੁੰਦਾ ਹੈਂ।" ਇਸ ਪਿੱਛੋਂ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ੨੭ ਸਰਦਾਰਾਂ ਨੂੰ ਤਿਰਪੋਲੀਆ ਕਿਲ੍ਹੇ ਵਿਚ ਮੀਰ-ਆਤਿਸ਼ ਇਬਰਾਹਿਮ-ਉਦ-ਦੀਨ ਖਾਨ ਦੀ ਸਪੁਰਦਗੀ ਵਿਚ ਬੰਦ ਕਰ ਦਿੱਤਾ ਗਿਆ।[੭]

੫ ਮਾਰਚ ੧੭੧੬ ਤੋਂ ੬੯੪ ਕੈਦੀ ਸਿੰਘਾਂ ਨੂੰ ਮਾਰਨ ਦਾ ਸਿਲਸਿਲਾ ਸ਼ੁਰੂ

ਹੋਇਆ। ਰੋਜ਼ ਇਕ ਸੌ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ। ਕਤਲ ਕਰਨ ਵਾਲੇ ਸਿੱਖ ਨੂੰ ਕਿਹਾ ਜਾਂਦਾ ਕਿ ਧਰਮ ਛੱਡ ਕੇ ਮੁਸਲਮਾਨ ਬਣ ਜਾ। ਪਰ ਇਕ ਵੀ ਸਿੱਖ ਨੇ ਮੁਸਲਮਾਨ ਬਣਨਾ ਸਵੀਕਾਰ ਨਾ ਕੀਤਾ। ਤਿਰਪੋਲੀਆ ਕਿਲ੍ਹੇ ਵਾਲੇ ਪਾਸੇ ਕੋਤਵਾਲੀ ਦੇ ਚਬੂਤਰੇ ਉੱਪਰ ਇਕ ਲੱਕੜ ਦੇ ਖੁੰਢ 'ਤੇ ਸਿੱਖ ਨੂੰ ਮੂਧੇ ਮੂੰਹ ਪਾਇਆ ਜਾਂਦਾ ਤੇ ਕਤਲ ਕਰ ਦਿੱਤਾ ਜਾਂਦਾ। ਮਿਰਜ਼ਾ ਮੁਹੰਮਦ ਹਾਰਿਸੀ ਲਿਖਦਾ ਹੈ - "ਕਤਲ ਸ਼ੁਰੂ ਕਰਨ ਦੇ ਦੂਸਰੇ ਦਿਨ ਮੈਂ ਇਹ ਤਮਾਸ਼ਾ ਦੇਖਣ ਗਿਆ ਸੀ। ਜਦ ਮੈਂ ਕੋਤਵਾਲੀ ਦੇ ਚਬੂਤਰੇ ਤਕ ਪਹੁੰਚਿਆ, ਉਸ ਵੇਲੇ ਤਕ ੧੦੦ ਸਿੰਘਾਂ ਨੂੰ ਕਤਲ ਕਰ ਕੇ ਕੰਮ ਖ਼ਤਮ ਕਰ ਲਿਆ ਗਿਆ ਸੀ। ਧੜ ਉਸ ਸਮੇਂ ਤਕ ਸੂਰਜ ਦੀ ਗਰਮ ਧੁੱਪ ਵਿਚ ਹੀ ਲਹੂ ਅਤੇ ਮਿੱਟੀ ਨਾਲ ਲਿੱਬੜੇ ਪਏ ਸਨ।"[੮]

ਕਤਲ ਸ਼ੁਰੂ ਹੋਣ ਤੋਂ ਪੰਜਵੇਂ ਦਿਨ ਭਾਵ ੧੦ ਮਾਰਚ ਨੂੰ ਕਲਕੱਤੇ ਤੋਂ ਈਸਟ ਇੰਡੀਆ ਕੰਪਨੀ ਦੇ ਅਧਿਕਾਰੀ ਜੋਹਨ ਸਰਮਨ ਅਤੇ ਐਡਵਰਡ ਸਟੀਫਨਸਨ ਦਿੱਲੀ ਆਏ। ਇਨ੍ਹਾਂ ਨੇ ਸਾਰੀ ਘਟਨਾ ਅੱਖੀਂ ਦੇਖੀ ਤੇ ਇਕ ਚਿੱਠੀ ਤੁਰੰਤ ਆਪਣੇ ਸੀਨੀਅਰ ਅਧਿਕਾਰੀਆਂ ਨੂੰ ਕਲਕੱਤੇ ਭੇਜੀ ਜਿਸ ਦੀ ਫੋਟੋ ਕਾਪੀ ਡਾ. ਗੰਡਾ ਸਿੰਘ ਨੇ ਆਪਣੀ ਪੁਸਤਕ ਦੀ ਅੰਤਿਕਾ ਵਿਚ ਦਿੱਤੀ ਹੈ। ਇਸ ਵਿਚ ਜ਼ਿਕਰ ਹੈ ਕਿ "੧੦੦-੧੦੦ ਸਿੱਖ ਹਰ ਰੋਜ਼ ਕਤਲ ਕੀਤੇ ਜਾਂਦੇ ਸਨ। ਇਹ ਕੋਈ ਘੱਟ ਚਮਤਕਾਰੀ ਗੱਲ ਨਹੀਂ ਕਿ ਉਹ ਕਿਤਨੇ ਸਬਰ-ਸੰਤੋਖ ਨਾਲ ਇਹ ਦੁੱਖ ਸਹਿੰਦੇ ਸਨ। ਅੱਜ ਤਕ ਇਨ੍ਹਾਂ ਵਿੱਚੋਂ ਇਕ ਵੀ ਸਿੱਖ ਨੇ ਆਪਣਾ ਧਰਮ ਬਦਲ ਕੇ ਇਸਲਾਮ ਕਬੂਲ ਨਹੀਂ ਕੀਤਾ।" ਮੁਨਸ਼ੀ ਗੁਲਾਮ ਹੁਸੈਨ 'ਸੀਅਰ-ਉਲ-ਮੁਤਾਖਰੀਨ' ਵਿਚ ਲਿਖਦਾ ਹੈ- "ਇਹ ਲੋਕ ਕਤਲ ਹੋਣ ਵੇਲੇ ਦ੍ਰਿੜ੍ਹਤਾ ਹੀ ਨਹੀਂ ਦਿਖਾਉਂਦੇ ਸਨ, ਸਗੋਂ ਇਕ-ਦੂਜੇ ਤੋਂ ਪਹਿਲਾਂ ਵਾਰੀ ਲੈਣ ਲਈ ਆਪਸ ਵਿਚ ਝਗੜ ਪੈਂਦੇ ਸਨ। ਜਲਾਦ ਨੂੰ ਇਹ ਮੁਕਤੀਦਾਤਾ ਕਹਿੰਦੇ ਸਨ।"[੯]

ਵਿਲੀਅਮ ਇਰਵਿਨ ਲਿਖਦਾ ਹੈ- "ਭਾਵੇਂ ਲੇਖਕ ਹਿੰਦੋਸਤਾਨੀ ਸਨ ਤੇ ਭਾਵੇਂ ਯੂਰਪੀਨ, ਸਾਰੇ ਹੈਰਾਨ ਕਰ ਦੇਣ ਵਾਲੀ ਧੀਰਜ ਅਤੇ ਦ੍ਰਿੜ੍ਹਤਾ ਦੀ ਪ੍ਰਸ਼ੰਸਾ ਕਰਦੇ ਸਨ।"[੧੦]

ਇਕ ਘਟਨਾ ਦਾ ਬਿਆਨ ਬੜਾ ਦਿਲਚਸਪ ਹੈ ਜੋ ਕਿਸੇ ਵੀ ਸਿੱਖ ਲੇਖਕ ਵੱਲੋਂ ਬਿਆਨ ਨਹੀਂ ਹੋਇਆ ਸਗੋਂ ਹਾਜ਼ਰ ਮੁਸਲਮਾਨ ਲੇਖਕ ਖਾਫ਼ੀ ਖਾਂ ਦਾ ਹੈ। ਉਹ 'ਮੁੰਤਖ਼ਾਬ-ਉਲ-ਲੁਬਾਬ' ਵਿਚ ਲਿਖਦਾ ਹੈ- "ਜਦੋਂ ਸਿੱਖ ਕੈਦੀਆਂ ਦੇ ਕਤਲਾਂ ਦੀ ਲੜੀ ਚੱਲ ਰਹੀ ਸੀ ਤਾਂ ਇਕ ਦਿਨ ਐਸਾ ਵਾਕਿਆ ਹੋਇਆ ਕਿ ਇਕ ਨੌਜੁਆਨ ਸਿੰਘ ਦੀ ਮਾਂ ਕਿਸੇ ਨਾ ਕਿਸੇ ਤਰ੍ਹਾਂ ਬਾਦਸ਼ਾਹ ਤੋਂ ਆਪਣੇ ਪੁੱਤਰ ਦੀ ਰਿਹਾਈ ਅਤੇ ਜਾਨ-ਬਖਸ਼ੀ ਦੇ ਹੁਕਮ ਲੈ ਆਈ। ਜਦੋਂ ਉਹ ਹੁਕਮ ਕੋਤਵਾਲ ਪਾਸ ਪਹੁੰਚਿਆ ਤਾਂ ਉਸ ਨੇ ਉਸ ਨੌਜੁਆਨ ਨੂੰ ਕਿਹਾ- 'ਤੂੰ ਖੁਸ਼ਕਿਸਮਤ ਹੈਂ ਜਿਹੜਾ ਮੌਤ ਤੋਂ ਬਚ ਗਿਆ ਹੈਂ। ਜਾਹ ਤੈਨੂੰ ਰਿਹਾਅ ਕੀਤਾ ਜਾਂਦਾ ਹੈ। ਔਹ ਸਾਹਮਣੇ ਤੇਰੀ ਮਾਂ ਖੜ੍ਹੀ ਹੈ। ਉਸ ਨੇ ਤੇਰੀ

ਰਿਹਾਈ ਦਾ ਹੁਕਮ ਲਿਆਂਦਾ ਹੈ।' ਇਹ ਸੁਣ ਕੇ ਨੌਜੁਆਨ ਇਕਦਮ ਅੱਗ-ਬਗੂਲਾ ਹੋ ਗਿਆ ਤੇ ਕਹਿਣ ਲੱਗਾ— ਇਹ ਮੇਰੀ ਮਾਂ ਨਹੀਂ ਹੈ। ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਸਿੱਖ ਹਾਂ। ਮੇਰੇ ਸਾਥੀ ਆਪਣੇ ਗੁਰੂ ਦੇ ਚਰਨਾਂ ਵਿਚ ਜਾ ਬੈਠੇ ਹਨ, ਮੈਨੂੰ ਵੀ ਛੇਤੀ ਮਾਰ ਤਾਂਕਿ ਮੈਂ ਵੀ ਉਨ੍ਹਾਂ ਨਾਲ ਭੱਜ ਕੇ ਰਲ ਜਾਵਾਂ। ਮੈਂ ਜਿਊਣਾ ਨਹੀਂ ਚਾਹੁੰਦਾ।"

ਤਕਰੀਬਨ ਅੱਧ ਮਾਰਚ ਤਕ ਕੈਦੀ ਸਿੰਘਾਂ ਨੂੰ ਕਤਲ ਕਰਨ ਦਾ ਕੰਮ ਮੁੱਕ ਗਿਆ। ਫਿਰ ਜੇਲ੍ਹ ਅਧਿਕਾਰੀ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਸੀਨੀਅਰ ਸਾਥੀਆਂ ਦੁਆਲੇ ਹੋ ਗਏ। ਅੱਧ ਮਾਰਚ ਤੋਂ ਅੱਧ ਜੂਨ ਤਕ ਇਨ੍ਹਾਂ ਨੂੰ ਤਸੀਹੇ ਦਿੱਤੇ ਜਾਂਦੇ ਰਹੇ। ਜਦ ਸਰੀਰ ਤਸੀਹੇ ਦੇਣ ਯੋਗ ਨਾ ਰਹੇ ਤਾਂ ਹਕੂਮਤ ਨੇ ਇਨ੍ਹਾਂ ਨੂੰ ਮਾਰ ਦੇਣ ਦਾ ਫੈਸਲਾ ਕਰ ਲਿਆ। ੯ ਜੂਨ ੧੭੧੬ ਨੂੰ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਪੁੱਤਰ ਬਾਬਾ ਅਜੈ ਸਿੰਘ ਨੂੰ ਸਮੇਤ ਸੀਨੀਅਰ ਸਾਥੀਆਂ ਦੇ ਮਹਿਰੌਲੀ ਦੇ ਜੰਗਲ ਵਿਚ ਕੁਤਬਦੀਨ ਬਖਤਿਆਰ ਕਾਕੀ ਦੀ ਮਜ਼ਾਰ ਪਾਸ ਲਿਆਂਦਾ ਗਿਆ। ਹੁਣ ਬਾਬਾ ਬੰਦਾ ਸਿੰਘ ਬਹਾਦਰ ਪਿੰਜਰੇ ਵਿਚ ਬੰਦ ਨਹੀਂ ਸੀ ਕਿਉਂਕਿ ਉਸ ਦੇ ਹੱਥ-ਪੈਰ ਬੁਰੀ ਤਰ੍ਹਾਂ ਤੋੜ-ਮਰੋੜ ਦਿੱਤੇ ਗਏ ਸਨ। ਪਹਿਲਾਂ ਸੀਨੀਅਰ ਸਾਥੀਆਂ ਨੂੰ ਇਕ-ਇਕ ਕਰਕੇ ਦਰਵਾਜ਼ੇ ਨਾਲ ਪੁੱਠੇ ਲਮਕਾ ਕੇ ਕੁੱਟਿਆ ਗਿਆ ਤੇ ਫਿਰ ਕਤਲ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੀ ਗੋਦੀ ਵਿਚ ਉਸ ਦਾ ਪੁੱਤਰ ਬਾਬਾ ਅਜੈ ਸਿੰਘ ਬਿਠਾਇਆ ਗਿਆ ਤੇ ਹੁਕਮ ਕੀਤਾ ਕਿ ਉਹ ਖੁਦ ਹੀ ਉਸ ਨੂੰ ਮਾਰ ਦੇਵੇ। ਬਾਬਾ ਬੰਦਾ ਸਿੰਘ ਬਹਾਦਰ ਨੇ ਕਿਹਾ: ਜੇਕਰ ਬੱਚੇ ਨੂੰ ਮਾਰਨਾ ਹੀ ਹੈ ਤਾਂ ਤੁਸੀਂ ਖੁਦ ਹੀ ਇਸ ਨੂੰ ਮਾਰੋ ਤਾਂਕਿ ਸੰਸਾਰ ਨੂੰ ਪਤਾ ਲੱਗ ਜਾਵੇ ਕਿ ਇਸਲਾਮ ਬੱਚਿਆਂ ਨੂੰ ਵੀ ਕਤਲ ਕਰਨ ਦੀ ਸਜ਼ਾ ਦਿੰਦਾ ਹੈ। ਬੱਚੇ ਨੂੰ ਜਲਾਦਾਂ ਨੇ ਹਲਾਲ ਕਰਕੇ ਕਤਲ ਕਰ ਦਿੱਤਾ। ਉਸ ਦਾ ਤੜਫਦਾ ਕਲੇਜਾ ਕੱਢ ਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਤੁੰਨਿਆ। ਬਾਬਾ ਬੰਦਾ ਸਿੰਘ ਬਹਾਦਰ ਸ਼ਾਂਤ-ਚਿੱਤ ਗੁਰੂ ਦੀ ਬਾਣੀ ਦਾ ਪਾਠ ਕਰਦਾ ਹੋਇਆ ਸਭ ਕੁਝ ਸਹਿਣ ਕਰ ਰਿਹਾ ਸੀ ਤੇ ਮਰਨ ਦੀ ਉਡੀਕ ਕਰ ਰਿਹਾ ਸੀ। ਅੰਤ ਬਾਦਸ਼ਾਹ ਖੁਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਮਿਲਿਆ ਤੇ ਪੁੱਛਿਆ ਕਿ ਆਖਰ ਤੂੰ ਕੀ ਚਾਹੁੰਦਾ ਹੈਂ? ਇਤਨਾ ਹਠ ਕਿਸ ਕਰਕੇ ਦਿਖਾ ਰਿਹਾ ਹੈਂ? ਕੀ ਤੈਨੂੰ ਪਤਾ ਨਹੀਂ ਕਿ ਤੈਨੂੰ ਵੀ ਮਾਰ ਦਿੱਤਾ ਜਾਣਾ ਹੈ? ਬਾਬਾ ਬੰਦਾ ਸਿੰਘ ਬਹਾਦਰ ਨੇ ਕਿਹਾ- "ਇਸ ਗੱਲ ਦਾ ਮੈਨੂੰ ਉਸ ਸਮੇਂ ਹੀ ਪਤਾ ਸੀ ਜਦੋਂ ਮੈਂ ਗੁਰੂ ਦਾ ਹੁਕਮ ਮੰਨ ਕੇ ਜ਼ੁਲਮ ਦੇ ਖਿਲਾਫ਼ ਲੜਨ ਲਈ ਤੁਰਿਆ ਸੀ।" ਮੁਹੰਮਦ ਅਮੀਨ ਖਾਨ ਜੋ ਲਗਾਤਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਨੇੜੇ ਰਿਹਾ ਸੀ, ਨੇ ਪੁੱਛਿਆ- "ਤੇਰੀਆਂ ਗੱਲਾਂ ਤੋਂ ਤਾਂ ਤੂੰ ਬੜਾ ਸਿਆਣਾ ਜਾਪਦਾ ਹੈਂ, ਪਰ ਤੂੰ ਸਭ ਕੁਝ ਜਾਣਦਿਆਂ ਹੋਇਆਂ ਵੀ ਇਸ ਰਾਹ 'ਤੇ ਕਿਉਂ ਤੁਰਿਆ ਸੀ?" ਬਾਬਾ ਬੰਦਾ ਸਿੰਘ ਬਹਾਦਰ ਨੇ ਉੱਤਰ ਦਿੱਤਾ- "ਜਦੋਂ ਜ਼ੁਲਮ ਹੱਦ ਤੋਂ ਵਧ ਜਾਂਦੇ ਹਨ ਤਾਂ ਮੇਰੇ ਗੁਰੂ ਜੈਸਾ ਮਹਾਂਪੁਰਖ ਮੇਰੇ ਵਰਗੇ ਬੰਦੇ ਨੂੰ ਭੇਜਦਾ ਹੈ। ਮੇਰੀ ਬਹਾਦਰੀ ਨੂੰ ਤੂੰ ਜਾਣਦਾ ਹੀ ਹੈਂ। ਮੈਂ ਭੁੱਖ ਦੇ ਦੁੱਖੋਂ ਫੜਿਆ ਗਿਆ ਪਰ ਹੁਣ ਮੈਂ ਮਰ ਕੇ ਤੁਹਾਡੇ 'ਤੇ

ਜਿੱਤ ਪ੍ਰਾਪਤ ਕਰਾਂਗਾ।" ਜੇ ਕਾਜ਼ੀ ਬਾਦਸ਼ਾਹ ਤੇ ਅਮੀਨ ਖਾਨ ਨੂੰ ਨਾ ਟੋਕਦਾ ਤਾਂ ਸ਼ਾਇਦ ਹੋਰ ਵੀ ਗੰਭੀਰ ਗੱਲਾਂ ਹੁੰਦੀਆਂ। ਕਾਜ਼ੀ ਨੇ ਕਿਹਾ, "ਇਸ ਕਾਫਰ ਨਾਲ ਬਹਿਸ ਕਰਨ ਦਾ ਕੋਈ ਫਾਇਦਾ ਨਹੀਂ, ਇਸ ਨੂੰ ਮਾਰ ਦਿਓ।" ਬਾਬਾ ਬੰਦਾ ਸਿੰਘ ਬਹਾਦਰ ਕਾਜ਼ੀ ਨੂੰ ਵੀ ਕਾਫੀ ਕੁਝ ਬੋਲਿਆ। ਇਸ 'ਤੇ ਕਾਜ਼ੀ ਨੇ ਕਿਹਾ, "ਇਸ ਦੀ ਜੀਭ ਕੱਟ ਦਿੱਤੀ ਜਾਵੇ।" ਜਿਹੜਾ ਗੁੱਸਾ ਪਹਿਲਾਂ ਸ਼ਬਦਾਂ ਰਾਹੀਂ ਨਿਕਲਦਾ ਸੀ, ਉਹ ਹੁਣ ਅੱਖਾਂ ਰਾਹੀਂ ਨਿਕਲਣਾ ਸ਼ੁਰੂ ਹੋ ਗਿਆ। ਇਸ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਅੱਖਾਂ ਕੱਢ ਦਿੱਤੀਆਂ ਗਈਆਂ। ਫਿਰ ਹੱਥ-ਪੈਰ ਕੱਟ ਦਿੱਤੇ ਗਏ। ਅਖੀਰ ਸਰੀਰ ਦਾ ਮਾਸ ਜੰਬੂਰਾਂ ਨਾਲ ਨੋਚਿਆ ਗਿਆ ਤੇ ਅੰਤ ਬੰਦ-ਬੰਦ ਕੱਟ ਕੇ ਕਤਲ ਕਰ ਦਿੱਤਾ ਗਿਆ।[੧੨] ਇਵੇਂ ਗੁਰੂ ਦਾ ਇਹ ਬੰਦਾ ਗੁਰਬਾਣੀ ਦੇ ਮਹਾਵਾਕ ਅਨੁਸਾਰ "ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ" ਸ਼ਹਾਦਤ ਦੇ ਜਾਮ ਨੂੰ ਪੀਂਦਾ ਹੋਇਆ ਜਾਬਰ ਦੇ ਜ਼ੁਲਮ ਨਾਲੋਂ ਸਿੱਖੀ ਦੇ ਸਿਦਕ ਨੂੰ ਵਡੇਰਾ ਰੁਤਬਾ ਦੇ ਗਿਆ। ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦਾ ਇਕ ਵੀ ਕੈਦੀ ਸਿੱਖ ਸਾਥੀ ਧਰਮ ਤੋਂ ਨਹੀਂ ਡੋਲਿਆ, ਕਿਉਂਕਿ ਨਾਮ ਸਿਮਰਨ ਵਿੱਚੋਂ ਵਿਗਸੀ ਉਨ੍ਹਾਂ ਦੀ ਸਿੱਖ-ਚੇਤਨਾ ਸਬਰ-ਸ਼ੁਕਰ ਦੀ ਭਾਣਾਮਈ ਇਲਾਹੀ ਬਰਕਤ ਨਾਲ ਮਾਲਾਮਾਲ ਸੀ।

## ਟਿੱਪਣੀਆਂ ਤੇ ਹਵਾਲੇ :


*੧. ਸ. ਗੁਰਤੇਜ ਸਿੰਘ, 'ਸ਼ਹਾਦਤ ਇੰਟਰਨੈਸ਼ਨਲ', ਜੂਨ ੧੯੯੮, ਸਫ਼ਾ ੪੩.*

*੨. Puran Singh (Prof.), 'The Spirit Born People', Language Deptt. Punjab, Patiala, p. 147.*

*੩. ਗੰਡਾ ਸਿੰਘ (ਡਾ.), 'ਬੰਦਾ ਸਿੰਘ ਬਹਾਦਰ', ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੦੮, ਸਫ਼ਾ ੧੩੦.*

*੪. J.S. (Grewal), Irfan Habib (Eds.), 'Sikh History From Persian Sources', Tulika, New Delhi 2001, P 139-41.*

*੫. ਹਵਾਲਾ, ਡਾ. ਗੰਡਾ ਸਿੰਘ, 'ਬੰਦਾ ਸਿੰਘ ਬਹਾਦਰ', ਸਫ਼ਾ ੧੩੨.*

*੬. ਉਹੀ, ਸਫ਼ਾ ੧੩੨.*

*੭. ਹਾਦੀ ਕਾਮਵਰ ਖ਼ਾਨ, 'ਤਜ਼ਕਿਰਾਤ-ਸਲਾਤੀਨ ਚੁਗਤਾਈਆਂ', ਹਵਾਲਾ ਡਾ. ਗੰਡਾ ਸਿੰਘ, 'ਬੰਦਾ ਸਿੰਘ ਬਹਾਦਰ', ਸਫ਼ਾ ੧੩੩.*

*੮. ਹਵਾਲਾ ਡਾ. ਗੰਡਾ ਸਿੰਘ, ਉਹੀ, ਸਫ਼ਾ ੧੩੪.*

*੯. ਉਹੀ, ਸਫ਼ਾ ੧੩੪.*

*੧੦. William Irvine, Later Mughlas, ਹਵਾਲਾ, ਡਾ. ਗੰਡਾ ਸਿੰਘ।*

*੧੧. ਹਵਾਲਾ, ਡਾ. ਗੰਡਾ ਸਿੰਘ, 'ਬੰਦਾ ਸਿੰਘ ਬਹਾਦਰ', ਸਫ਼ਾ ੧੩੪.*

*੧੨. ਗ਼ੁਲਾਮ ਹੁਸੈਨ ਖ਼ਾਨ, 'ਸੀਅਰੁਲ-ਮੁਤਾਖਿਰੀਨ', ਹਵਾਲਾ ਡਾ. ਗੰਡਾ ਸਿੰਘ 'ਬੰਦਾ ਸਿੰਘ ਬਹਾਦਰ', ਸਫ਼ਾ ੧੩੬-੩੭.*


■

# ਭਾਈ ਮਹਾਰਾਜ ਸਿੰਘ ਜੀ ਰੱਬੋਂ

*-ਸਿਮਰਜੀਤ ਸਿੰਘ**

ਪੰਜਾਬ ਦੇ ਲੁਧਿਆਣਾ ਜ਼ਿਲ੍ਹੇ ਦੀ ਪਾਇਲ ਤਹਿਸੀਲ ਵਿਚ ਮਲੌਦ-ਖੰਨਾ ਸੜਕ ਦੇ ਇਕ ਪਾਸੇ ਰੱਬੋਂ ਉੱਚੀਂ ਨਾਂ ਦੇ ਪਿੰਡ ਵਿਚ ਸ. ਨਿਹਾਲ ਸਿੰਘ ਦਾ ਜਨਮ ਹੋਇਆ ਜੋ ਵੱਡੇ ਹੋ ਕੇ ਭਾਈ ਮਹਾਰਾਜ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੋਏ। ਇਨ੍ਹਾਂ ਨੇ ਭਾਰਤ ਦੀ ਅਜ਼ਾਦੀ ਲਈ ਸੰਘਰਸ਼ ਕਰਦਿਆਂ ਅੰਗਰੇਜ਼ ਸਰਕਾਰ ਦੇ ਤਸੀਹੇ ਝੱਲਦੇ ਹੋਏ ਸ਼ਹੀਦੀ ਪ੍ਰਾਪਤ ਕੀਤੀ। ਭਾਈ ਸਾਹਿਬ ਆਪਣੇ ਪਿੰਡ ਦੇ ਨੇੜੇ ਠੀਕਰੀਵਾਲ ਪਿੰਡ ਦੇ ਨਿਰਮਲਿਆਂ ਦੇ ਡੇਰੇ ਵਿਚ ਕੁਝ ਸਮਾਂ ਰਹਿ ਕੇ ਬਾਬਾ ਤੋਤਾ ਸਿੰਘ ਜੀ ਤੋਂ ਗੁਰਮਤਿ ਦਾ ਗਿਆਨ ਪ੍ਰਾਪਤ ਕਰਦੇ ਰਹੇ। ਬਾਬਾ ਤੋਤਾ ਸਿੰਘ ਦੀ ਪ੍ਰੇਰਨਾ ਨਾਲ ਉਨ੍ਹਾਂ ਨੇ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ ਅਤੇ ਆਪ ਦਾ ਨਾਂ ਟਹਿਲ ਸਿੰਘ ਰੱਖਿਆ ਗਿਆ। ਉਨ੍ਹਾਂ ਦੇ ਮਿੱਠੇ ਸੁਭਾਅ ਤੋਂ ਹਰ ਕੋਈ ਬਹੁਤ ਪ੍ਰਭਾਵਿਤ ਹੁੰਦਾ ਸੀ। ਹਰ ਇਕ ਆਏ-ਗਏ ਦੀ ਬਹੁਤ ਸੇਵਾ ਕਰਦੇ ਅਤੇ ਉਹ ਸੰਗਤ ਵਿਚ ਆਏ ਹਰ ਇਕ ਨੂੰ ਪਿਆਰ ਨਾਲ 'ਮਹਾਰਾਜ ਜੀ' ਕਹਿ ਕੇ ਸੰਬੋਧਨ ਕਰਦੇ ਰਹਿੰਦੇ ਜਿਸ ਕਾਰਨ ਆਪ ਜੀ ਨੂੰ ਸਭ 'ਮਹਾਰਾਜ' ਕਹਿ ਕੇ ਬੁਲਾਉਣ ਲੱਗ ਪਏ। ਇਵੇਂ ਆਪ ਭਾਈ ਮਹਾਰਾਜ ਸਿੰਘ ਕਰਕੇ ਪ੍ਰਸਿੱਧ ਹੋਏ।

ਜਵਾਨੀ ਵਿਚ ਪੈਰ ਧਰਦਿਆਂ ਹੀ ਆਪ ਦਾ ਮੇਲ ਭਾਈ ਸੁਮੰਦ ਸਿੰਘ ਨੌਰੰਗਾਬਾਦ ਵਾਲਿਆਂ ਨਾਲ ਹੋਇਆ ਜਿਨ੍ਹਾਂ ਦੀ ਪ੍ਰੇਰਨਾ ਦਾ ਸਦਕਾ ਆਪ ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲਿਆਂ ਪਾਸ ਚਲੇ ਗਏ। ਉਨ੍ਹਾਂ ਪਾਸ ਰਹਿ ਕੇ ਆਪ ਜੀ ਨੇ ਗੁਰਮਤਿ ਦੀ ਵਿੱਦਿਆ ਪ੍ਰਾਪਤ ਕੀਤੀ ਅਤੇ ਨਾਲ ਹੀ ਡੇਰੇ ਦਾ ਪ੍ਰਬੰਧ ਦੇਖਦੇ ਰਹੇ।

ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਸਿੱਖ ਰਾਜ ਅੰਗਰੇਜ਼ਾਂ ਅਤੇ ਡੋਗਰਿਆਂ ਦੀਆਂ ਚਾਲਾਂ ਦਾ ਸ਼ਿਕਾਰ ਹੋ ਗਿਆ। ਰਾਜ ਦੀ ਹਾਲਤ ਤੋਂ ਅੰਦਾਜ਼ਾ ਲਾ ਕੇ ਭਵਿੱਖ ਬਾਰੇ ਸੋਚ ਕੇ ਹਰ ਸੂਝਵਾਨ ਸਿੱਖ ਚਿੰਤਤ ਸੀ। ਰਾਜਾ ਹੀਰਾ ਸਿੰਘ ਨੇ ਮਹਾਰਾਜਾ ਦਲੀਪ ਸਿੰਘ ਦੇ ਨਬਾਲਗ ਹੋਣ ਦੇ ਬਹਾਨੇ ਸਾਰੇ ਅਧਿਕਾਰ ਆਪਣੇ ਹੱਥਾਂ ਵਿਚ ਲੈ ਲਏ ਸਨ। ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲੇ ਜੋ ਇਨ੍ਹਾਂ ਦੀਆਂ ਚਾਲਾਂ ਤੋਂ ਭਲੀ-ਭਾਂਤ ਜਾਣੂ ਸਨ, ਉਹ ਡੋਗਰਿਆਂ ਵੱਲੋਂ ਕੀਤੀਆਂ ਜਾ ਰਹੀਆਂ ਨੀਚ ਹਰਕਤਾਂ ਅਤੇ ਲਾਹੌਰ ਦਰਬਾਰ ਦੀ ਖਾਨਾਜੰਗੀ ਤੋਂ ਬਹੁਤ ਦੁਖੀ ਸਨ। ਲਾਹੌਰ ਦਰਬਾਰ ਵਿਚ ਹੀਰਾ ਸਿੰਘ ਡੋਗਰੇ ਨੇ ਪ੍ਰਧਾਨ ਮੰਤਰੀ ਬਣ ਕੇ ਪੰਡਿਤ ਜੱਲੇ ਤੋਂ ਸਲਾਹ ਲੈ ਕੇ ਸਿੱਖ ਸਰਦਾਰਾਂ, ਰਾਜਵੰਸ਼ੀਆਂ ਅਤੇ ਸੈਨਾ ਦੇ ਬਹਾਦਰਾਂ ਪ੍ਰਤੀ ਅਨਾਦਰ ਦਾ ਰੁਖ਼

---

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਅਪਣਾ ਲਿਆ। ਸਿੱਖ ਰਾਜ ਦੇ ਬਹੁਤ ਸਾਰੇ ਸਰਦਾਰ ਅਤੇ ਸ਼ਾਹੀ ਖਾਨਦਾਨ ਦੇ ਮੈਂਬਰ ਬਾਬਾ ਬੀਰ ਸਿੰਘ ਜੀ ਤੋਂ ਅਗਵਾਈ ਲੈ ਕੇ ਕੰਮ ਕਰ ਰਹੇ ਸਨ। ਉਨ੍ਹਾਂ ਨੇ ਡੋਗਰਿਆਂ ਤੋਂ ਬਚਣ ਲਈ ਬਾਬਾ ਬੀਰ ਸਿੰਘ ਜੀ ਪਾਸ ਸ੍ਰੀ ਅੰਮ੍ਰਿਤਸਰ ਨੇੜੇ ਸਰਹਾਲੀ ਵਿਖੇ ਆ ਕੇ ਸ਼ਰਨ ਲੈ ਲਈ। ਇਸ ਸੰਕਟ ਦੀ ਘੜੀ ਵਿਚ ਦੋ ਰਾਜਕੁੰਵਰਾਂ ਕੰਵਰ ਕਸ਼ਮੀਰਾ ਸਿੰਘ ਅਤੇ ਕੰਵਰ ਪਿਸ਼ੌਰਾ ਸਿੰਘ ਨੇ ਵੀ ਬਾਬਾ ਬੀਰ ਸਿੰਘ ਜੀ ਪਾਸ ਸ਼ਰਨ ਲਈ ਹੋਈ ਸੀ। ਉਨ੍ਹਾਂ ਦਿਨਾਂ ਵਿਚ ਹੀ ਸਰਦਾਰ ਹਰੀ ਸਿੰਘ ਨਲਵੇ ਦਾ ਸਪੁੱਤਰ ਸ. ਜਵਾਹਰ ਸਿੰਘ, ਦੀਵਾਨ ਸ. ਬਿਸਾਖਾ ਸਿੰਘ ਅਤੇ ਸ. ਅਤਰ ਸਿੰਘ ਸੰਧਾਂਵਾਲੀਆ ਵੀ ਆਪ ਜੀ ਪਾਸ ਪਹੁੰਚ ਗਏ। ਹੀਰਾ ਸਿੰਘ ਡੋਗਰੇ ਨੇ ਬਾਬਾ ਜੀ ਨੂੰ ਕਿਹਾ ਕਿ ਉਹ ਇਨ੍ਹਾਂ ਸਾਰਿਆਂ ਨੂੰ ਲਾਹੌਰ ਦਰਬਾਰ ਦੇ ਹਵਾਲੇ ਕਰ ਦੇਣ ਪਰ ਬਾਬਾ ਜੀ ਨੇ ਇਸ ਤਰ੍ਹਾਂ ਕਰਨ ਤੋਂ ਇਨਕਾਰ ਕਰ ਦਿੱਤਾ। ਸਰਹਾਲੀ ਵਾਲਾ ਬਾਬਾ ਬੀਰ ਸਿੰਘ ਜੀ ਦਾ ਟਿਕਾਣਾ ਰਾਜਨੀਤੀ ਮੁਠਭੇੜ ਦਾ ਕੇਂਦਰ ਬਣ ਗਿਆ।

ਹੀਰਾ ਸਿੰਘ ਨੇ ਮੀਆਂ ਲਾਭ ਸਿੰਘ ਨੂੰ ਵੀਹ ਹਜ਼ਾਰ ਸੈਨਿਕ ਅਤੇ ਪੰਜਾਹ ਤੋਪਾਂ ਦੇ ਕੇ ਬਾਬਾ ਜੀ ਦੇ ਨਿਵਾਸ ਸਥਾਨ ’ਤੇ ਹਮਲਾ ਕਰਨ ਲਈ ਭੇਜ ਦਿੱਤਾ। ਉਸ ਸਮੇਂ ਬਾਬਾ ਜੀ ਨੇ ਹਰੀਕੇ ਪੱਤਣ ਪਾਸ ਡੇਰੇ ਲਾਏ ਹੋਏ ਸਨ। ਹਜ਼ਾਰਾਂ ਦੀ ਗਿਣਤੀ ਵਿਚ ਸ਼ਰਧਾਲੂ ਬਾਬਾ ਜੀ ਪਾਸ ਆਏ ਹੋਏ ਸਨ। ੭ ਮਈ ੧੮੪੪ ਈ: ਨੂੰ ਮੀਆਂ ਲਾਭ ਸਿੰਘ ਨੇ ਬਾਬਾ ਜੀ ਨੂੰ ਘੇਰ ਲਿਆ। ਜਦੋਂ ਆਪ ਦੇ ਸੈਨਿਕਾਂ ਨੇ ਜਵਾਬੀ ਕਾਰਵਾਈ ਕਰਨ ਲਈ ਆਗਿਆ ਦੇਣ ਵਾਸਤੇ ਬਾਬਾ ਜੀ ਨੂੰ ਬੇਨਤੀ ਕੀਤੀ ਤਾਂ ਬਾਬਾ ਜੀ ਨੇ ਆਪਣੇ ਹੀ ਸਿੱਖ ਭਰਾਵਾਂ ਉੱਤੇ ਹੱਥਿਆਰ ਚੁੱਕਣੋਂ ਰੋਕ ਦਿੱਤਾ। ਲਾਹੌਰ ਦੀ ਸੈਨਾ ਨੇ ਅੰਨ੍ਹੇਵਾਹ ਗੋਲਾਬਾਰੀ ਸ਼ੁਰੂ ਕਰ ਦਿੱਤੀ ਜਿਸ ਨਾਲ ੪੦੦ ਦੇ ਲੱਗਭਗ ਬੰਦੇ ਸ਼ਹੀਦ ਹੋ ਗਏ। ੨੦੦ ਦੇ ਲੱਗਭਗ ਸ਼ਰਧਾਲੂ ਆਪਣੀਆਂ ਜਾਨਾਂ ਬਚਾਉਣ ਦੇ ਚੱਕਰ ਵਿਚ ਦਰਿਆ ਵਿਚ ਰੁੜ੍ਹ ਗਏ। ਬਾਬਾ ਜੀ ਸਮੇਤ ਸ. ਅਤਰ ਸਿੰਘ ਸੰਧਾਂਵਾਲੀਆ ਅਤੇ ਕੰਵਰ ਕਸ਼ਮੀਰਾ ਸਿੰਘ ਸ਼ਹੀਦੀ ਪ੍ਰਾਪਤ ਕਰ ਗਏ। ਸਾਰੇ ਪਾਸੇ ਹਾਹਾਕਾਰ ਮੱਚ ਗਈ।

ਬਾਬਾ ਜੀ ਦੀ ਮ੍ਰਿਤਕ ਦੇਹ ਨੂੰ ਜਲਪ੍ਰਵਾਹ ਕਰ ਦਿੱਤਾ ਗਿਆ। ਉਨ੍ਹਾਂ ਦਾ ਪਲੰਘ ‘ਮੁਠਿਆਂਵਾਲਾ’ ਪਿੰਡ ਦੇ ਨੇੜੇ ਦਰਿਆ ਦੇ ਕੰਢੇ ਉੱਤੇ ਉੱਗੀਆਂ ਝਾੜੀਆਂ ਵਿਚ ਫਸ ਗਿਆ। ਉਸ ਪਿੰਡ ਦਾ ਇਕ ਨਿਹੰਗ ਗੰਡਾ ਸਿੰਘ ਬੇੜੀ ਰਾਹੀਂ ਲੋਕਾਂ ਨੂੰ ਦਰਿਆ ਪਾਰ ਕਰਵਾਉਣ ਦੀ ਸੇਵਾ ਕਰਦਾ ਸੀ। ਉਸ ਨੇ ਬਾਬਾ ਜੀ ਦੇ ਮ੍ਰਿਤਕ ਸਰੀਰ ਨੂੰ ਪਛਾਣ ਕੇ ਪਿੰਡ ਦੇ ਲੋਕਾਂ ਨੂੰ ਇਕੱਠਿਆਂ ਕਰ ਲਿਆ। ਪਿੰਡ ਦੇ ਲੋਕਾਂ ਨੇ ਬਾਬਾ ਬੀਰ ਸਿੰਘ ਜੀ ਦਾ ਸਸਕਾਰ ਕੀਤਾ। ਬਾਬਾ ਜੀ ਦੀ ਸ਼ਹੀਦੀ ਦੀ ਖ਼ਬਰ ਚਾਰੇ ਪਾਸੇ ਫੈਲ ਗਈ। ਲੋਕਾਂ ਵਿਚ ਬਾਬਾ ਜੀ ਦਾ ਬਹੁਤ ਸਤਿਕਾਰ ਸੀ। ਇਸ ਕਰਤੂਤ ਬਦਲੇ ਲੋਕਾਂ ਨੇ ਲਾਹੌਰ ਸਰਕਾਰ ਨੂੰ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿੱਤਾ। ਇੱਥੋਂ ਤਕ ਕਿ ਲਾਹੌਰ

ਦਰਬਾਰ ਦੇ ਸਿਪਾਹੀਆਂ ਨੂੰ ਲੋਕ 'ਗੁਰੂ ਮਾਰੂ' ਕਹਿ ਕੇ ਸੰਬੋਧਨ ਕਰਨ ਲੱਗ ਪਏ।

ਬਾਬਾ ਬੀਰ ਸਿੰਘ ਜੀ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਬਾਬਾ ਮਹਾਰਾਜ ਸਿੰਘ ਜੀ ਨੇ ਆਪ ਜੀ ਦੇ ਮਿਸ਼ਨ ਨੂੰ ਅੱਗੇ ਤੋਰਿਆ। ਆਪ ਜੀ ਨੇ ਦੇਸ਼ਵਾਸੀਆਂ ਨੂੰ ਅੰਗਰੇਜ਼ਾਂ ਅਤੇ ਡੋਗਰਿਆਂ ਦੀਆਂ ਕੁਚਾਲਾਂ ਵਿਰੁੱਧ ਲਾਮਬੰਦ ਹੋਣ ਦੀ ਪ੍ਰੇਰਨਾ ਕੀਤੀ। ਆਪ ਜੀ ਨੇ ਦੇਸ਼ ਦੀ ਅਜ਼ਾਦੀ ਲਈ ਸੰਘਰਸ਼ ਜਾਰੀ ਰੱਖਿਆ। ਸੰਨ ੧੮੪੬ ਈ: ਦੀ ਲੜਾਈ ਤਕ ਭਾਈ ਸਾਹਿਬ ਨੌਰੰਗਾਬਾਦ ਰਹਿ ਕੇ ਹੀ ਆਪਣੇ ਫਰਜ਼ ਨਿਭਾਉਂਦੇ ਰਹੇ। ਇਸ ਤੋਂ ਬਾਅਦ ਭਾਈ ਮਹਾਰਾਜ ਸਿੰਘ ਜੀ ਨੌਰੰਗਾਬਾਦ ਦਾ ਸਾਰਾ ਪ੍ਰਬੰਧ ਬਾਬਾ ਖੁਦਾ ਸਿੰਘ ਜੀ ਨੂੰ ਸੰਭਾਲ ਕੇ ਆਪ ਮੁਠਿਆਂਵਾਲੇ ਚਲੇ ਗਏ।

ਆਪ ਜੀ ਨੇ ਮੁਠਿਆਂਵਾਲੇ ਵਿਖੇ ਬਾਬਾ ਬੀਰ ਸਿੰਘ ਜੀ ਦੀ ਯਾਦ ਵਿਚ ਸਥਾਨ ਬਣਵਾਇਆ। ਕੁਝ ਸਮਾਂ ਉੱਥੇ ਰਹਿ ਕੇ ਆਪ ਸ੍ਰੀ ਅੰਮ੍ਰਿਤਸਰ ਆ ਗਏ। ਅੰਮ੍ਰਿਤਸਰ ਵਿਖੇ ਸਮਦੂ ਦੇ ਤਲਾਬ ਨਾਂ ਦੀ ਥਾਂ ਨੂੰ ਆਪਣਾ ਸਦਰ ਮੁਕਾਮ ਬਣਾਇਆ। ਭਾਈ ਸਾਹਿਬ ਨੇ ਸ੍ਰੀ ਹਰਿਮੰਦਰ ਸਾਹਿਬ ਜਾ ਕੇ ਦੇਸ਼ ਦੀ ਅਜ਼ਾਦੀ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਦਾ ਪ੍ਰਣ ਲਿਆ। ਆਪ ਸ੍ਰੀ ਅੰਮ੍ਰਿਤਸਰ ਰਹਿੰਦੇ ਹੋਏ ਆਸ-ਪਾਸ ਦੇ ਪਿੰਡਾਂ ਵਿਚ ਜਾ ਕੇ ਆਪਣੇ ਮਿਸ਼ਨ ਦਾ ਪ੍ਰਚਾਰ ਕਰਦੇ ਰਹੇ ਜਿਸ ਨਾਲ ਇਲਾਕੇ ਦੇ ਲੋਕ ਜਥੇਬੰਦ ਹੋਣ ਲੱਗ ਪਏ। ਭਾਈ ਸਾਹਿਬ ਦੇ ਨਾਂ ਦਾ ਇਕ ਅਸਥਾਨ ਅੱਜ ਵੀ ਸ੍ਰੀ ਅੰਮ੍ਰਿਤਸਰ ਵਿਖੇ ਸੁਲਤਾਨਵਿੰਡ ਅਤੇ ਚਾਟੀਵਿੰਡ ਦਰਵਾਜ਼ੇ ਦੇ ਵਿਚਕਾਰ ਹੈ

ਭਾਈ ਸਾਹਿਬ ਨੇ ਲੋਕਾਂ ਨੂੰ ਸਰਗਰਮ ਕੀਤਾ ਜਿਸ ਦਾ ਸਿੱਟਾ ਪ੍ਰਸਿੱਧ 'ਪ੍ਰੇਮਾ ਮਿਸ਼ਨ' ਦੇ ਰੂਪ ਵਿਚ ਸਾਹਮਣੇ ਆਇਆ। ਪ੍ਰੇਮਾ ਅਤੇ ਮੋਹਰਾ ਦੋ ਭਰਾ ਵਜ਼ੀਰਬਾਦ ਦੇ ਰਹਿਣ ਵਾਲੇ ਸਨ ਜੋ ਇਸ ਮਿਸ਼ਨ ਦੇ ਮੋਢੀ ਸਨ। ਇਹ ਦੋਵੇਂ ਭਰਾ ਪਹਿਲਾਂ ਰਾਜਾ ਗੁਲਾਬ ਸਿੰਘ ਡੋਗਰੇ ਦੀ ਸੇਵਾ ਵਿਚ ਰਹਿ ਚੁੱਕੇ ਸਨ। ਇਨ੍ਹਾਂ ਦਾ ਮਿਸ਼ਨ ਇਹ ਸੀ ਕਿ ਅੰਗਰੇਜ਼ ਰੈਜ਼ੀਡੈਂਟ ਹੈਨਰੀ ਲਾਰੰਸ ਅਤੇ ਅੰਗਰੇਜ਼ਾਂ ਦੇ ਹੋਰ ਹਮਾਇਤੀ ਸਰਦਾਰਾਂ ਨੂੰ ਸ਼ਾਲਾਮਾਰ ਬਾਗ ਦੀ ਮੀਟਿੰਗ ਸਮੇਂ ੨੧ ਅਪ੍ਰੈਲ ੧੮੪੭ ਨੂੰ ਕਤਲ ਕਰ ਦਿੱਤਾ ਜਾਵੇ। ਬਾਬਾ ਮਹਾਰਾਜ ਸਿੰਘ ਨੇ ਇਸ ਮਿਸ਼ਨ ਲਈ ਪ੍ਰੇਮੇ ਨੂੰ ਚੁਣਿਆ ਸੀ। ਉਨ੍ਹਾਂ ਨੇ ਇਸ ਨੂੰ ਇਕ ਸਿਰੀ ਸਾਹਿਬ ਵੀ ਭੇਟ ਕੀਤੀ ਸੀ। ਇਸ ਮਿਸ਼ਨ ਵਿਚ ਲਾਹੌਰ ਦਰਬਾਰ ਦੇ ਕੁਝ ਪ੍ਰਭਾਵਸ਼ਾਲੀ ਸਿੱਖ ਸਰਦਾਰ ਅਤੇ ਮਹਾਰਾਣੀ ਜਿੰਦਾਂ ਵੀ ਸ਼ਾਮਿਲ ਸਨ। ਇਨ੍ਹਾਂ ਲੋਕਾਂ ਨਾਲ ਭਾਈ ਮਹਾਰਾਜ ਸਿੰਘ ਦਾ ਅਥਾਹ ਪਿਆਰ ਸੀ ਅਤੇ ਭਾਈ ਸਾਹਿਬ ਨੇ ਇਨ੍ਹਾਂ ਨੂੰ ਇੱਕ-ਇੱਕ ਸਿਰੀ ਸਾਹਿਬ ਵੀ ਭੇਟ ਕੀਤੀ ਹੋਈ ਸੀ। ਬਦਕਿਸਮਤੀ ਨਾਲ ਇਸ ਸਾਜ਼ਿਸ਼ ਬਾਰੇ ਅੰਗਰੇਜ਼ਾਂ ਨੂੰ ਪਹਿਲਾਂ ਹੀ ਪਤਾ ਲੱਗ ਗਿਆ। ਉਨ੍ਹਾਂ ਨੇ ਸਾਜ਼ਿਸ਼ੀਆਂ ਨੂੰ ਫੜਨ ਲਈ ਸਖ਼ਤ ਕਾਰਵਾਈ ਸ਼ੁਰੂ ਕਰ ਦਿੱਤੀ। ਸਾਰੇ ਪੰਜਾਬ ਵਿਚ ਸਿੱਖਾਂ ਦੀ ਫੜੋ-ਫੜੀ ਸ਼ੁਰੂ ਹੋ ਗਈ। ਸਾਜ਼ਿਸ਼ੀਆਂ ਅਤੇ ਉਨ੍ਹਾਂ ਨੂੰ ਪਨਾਹ ਦੇਣ ਵਾਲਿਆਂ ਦੀਆਂ ਜਾਇਦਾਦਾਂ ਜਬਤ ਕਰਨ ਦਾ ਸਰਕਾਰੀ ਹੁਕਮ ਲਾਗੂ

ਕਰ ਦਿੱਤਾ ਗਿਆ। ਪ੍ਰੇਮੇ ਨੂੰ ਜੰਮੂ ਤੋਂ ਗ੍ਰਿਫਤਾਰ ਕਰ ਲਿਆ ਗਿਆ। ਇਨ੍ਹਾਂ ਨੂੰ ਲਾਹੌਰ ਲਿਆਂਦਾ ਗਿਆ। ਹੈਨਰੀ ਲਾਰੰਸ ਨੇ ਗਵਰਨਰ ਜਨਰਲ ਨੂੰ ਆਪਣੀ ਰਿਪੋਰਟ ਭੇਜ ਕੇ ਲਿਖਿਆ ਕਿ 'ਪ੍ਰੇਮੇ ਨਾਂ ਦਾ ਇਕ ਆਦਮੀ ਉਸ ਨੂੰ ਹੁਣ ਤਕ ਚਾਰ ਵਾਰ ਮਿਲ ਚੁੱਕਾ ਹੈ। ਉਹ ਕਹਿੰਦਾ ਹੈ ਕਿ ਭਾਈ ਮਹਾਰਾਜ ਸਿੰਘ ਜੋ ਕਿ ਅੰਮ੍ਰਿਤਸਰ ਦਾ ਇਕ ਬਾ-ਰਸੂਖ ਸਿੱਖ ਸੰਤ ਹੈ, ਜਿਸ ਦੇ ਸ਼ੱਕੀ ਰਵੱਈਏ ਬਾਰੇ ਉਸ ਨੇ ਪਹਿਲਾਂ ਵੀ ਕਈ ਰਿਪੋਰਟਾਂ ਦਿੱਤੀਆਂ ਹਨ, ਉਸ ਨੇ ਪ੍ਰੇਮੇ ਨੂੰ ਉਹੀ ਕੰਮ ਸੌਂਪੇ ਹਨ ਜਿਨ੍ਹਾਂ ਬਾਰੇ ਮਹਾਰਾਣੀ ਨੇ ਹੁਕਮ ਦਿੱਤਾ ਸੀ। ਸਰਕਾਰ ਨੇ ਪ੍ਰੇਮੇ ਦੇ ਮਿਸ਼ਨ ਨੂੰ 'ਪ੍ਰੇਮਾ ਸਾਜ਼ਿਸ਼' ਦਾ ਨਾਂ ਦਿੱਤਾ। ਇਸ ਸਮੇਂ ਇਹ ਸੁਭਾਵਿਕ ਹੀ ਸੀ ਕਿ ਸਰਕਾਰ ਦਾ ਧਿਆਨ ਭਾਈ ਮਹਾਰਾਜ ਸਿੰਘ ਜੀ ਵੱਲ ਜਾਂਦਾ।

ਅੰਗਰੇਜ਼ ਰੈਜ਼ੀਡੈਂਟ ਨੇ ਭਾਈ ਸਾਹਿਬ ਦੇ ਬਹੁਤ ਸਾਰੇ ਸਾਥੀ ਗ੍ਰਿਫ਼ਤਾਰ ਕਰ ਲਏ। ਇਨ੍ਹਾਂ ਤੋਂ ਭਾਈ ਸਾਹਿਬ ਦਾ ਪਤਾ-ਟਿਕਾਣਾ ਪੁੱਛਣ ਦੇ ਬਹਾਨੇ ਉਨ੍ਹਾਂ ਨੂੰ ਤਸੀਹੇ ਦਿੱਤੇ ਗਏ। ਜਦੋਂ ਸਖ਼ਤੀ ਨਾਲ ਕੋਈ ਗੱਲ ਨਾ ਬਣੀ ਤਾਂ ਰੈਜ਼ੀਡੈਂਟ ਨੇ ਸਾਰੇ ਮਾਝੇ 'ਚੋਂ ਪਿੰਡ-ਪਿੰਡ ਜਾ ਕੇ ਭਾਈ ਸਾਹਿਬ ਦੀ ਤਲਾਸ਼ ਕਰਨ ਦਾ ਹੁਕਮ ਦਿੱਤਾ। ਸ੍ਰੀ ਅੰਮ੍ਰਿਤਸਰ ਵਿਚ ਭਾਈ ਸਾਹਿਬ ਦੀ ਜੋ ਜਾਇਦਾਦ ਸੀ ਉਹ ਸਾਰੀ ਜਬਤ ਕਰ ਲਈ ਗਈ। ਉਨ੍ਹਾਂ ਦੀ ਸੂਹ ਦੇਣ ਵਾਲੇ ਨੂੰ ਸਰਕਾਰ ਵੱਲੋਂ ਦਸ ਹਜ਼ਾਰ ਰੁਪਏ ਦਾ ਇਨਾਮ ਦੇਣ ਦੀ ਘੋਸ਼ਣਾ ਵੀ ਕੀਤੀ ਗਈ। ਇਹ ਸਾਰੀਆਂ ਕਾਰਵਾਈਆਂ ਭਾਈ ਸਾਹਿਬ ਨੂੰ ਅੱਗੋ ਵਧਣੋਂ ਨਾ ਰੋਕ ਸਕੀਆਂ। ਉਹ ਪਿੰਡ-ਪਿੰਡ ਜਾ ਕੇ ਆਪਣੇ ਮਿਸ਼ਨ ਦੀ ਕਾਮਯਾਬੀ ਲਈ ਕੰਮ ਕਰਦੇ ਰਹੇ।

ਪ੍ਰੇਮਾ ਮਿਸ਼ਨ ਦੇ ਅਸਫਲ ਹੋ ਜਾਣ ਪਿੱਛੋਂ ਦੀਵਾਨ ਮੂਲਰਾਜ ਨੇ ਮੁਲਤਾਨ ਵਿਚ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਕਰ ਦਿੱਤੀ। ਦੀਵਾਨ ਸਾਵਣ ਮੱਲ ਦਾ ਸਪੁੱਤਰ ਦੀਵਾਨ ਮੂਲਰਾਜ ਆਪਣੇ ਪਿਤਾ ਵਾਂਗ ਹੀ ਸਿੱਖ ਰਾਜ ਦਾ ਵਫ਼ਾਦਾਰ ਸੀ। ਅੰਗਰੇਜ਼ਾਂ ਦੀ ਸਿੱਖ ਰਾਜ ਵਿਰੋਧੀ ਗਤੀਵਿਧੀਆਂ ਕਾਰਨ ਉਸ ਦੇ ਸੰਬੰਧ ਅੰਗਰੇਜ਼ਾਂ ਨਾਲ ਵਿਗੜਦੇ ਜਾ ਰਹੇ ਸਨ। ਅਪ੍ਰੈਲ ੧੮੪੮ ਈ: ਵਿਚ ਜਦੋਂ ਮੂਲਰਾਜ ਨੇ ਅੰਗਰੇਜ਼ ਸਰਕਾਰ ਵਿਰੁੱਧ ਖੁੱਲ੍ਹਮ ਖੁੱਲ੍ਹੀ ਬਗਾਵਤ ਕੀਤੀ ਤਾਂ ਮਹਾਰਾਣੀ ਜਿੰਦਾਂ ਨੇ ਉਸ ਦੀ ਹਰ ਸੰਭਵ ਮਦਦ ਕੀਤੀ। ਅੰਗਰੇਜ਼ਾਂ ਨੇ ਉਸ ਨੂੰ ਦੇਸ਼-ਨਿਕਾਲਾ ਦੇ ਦਿੱਤਾ। ਇਸ ਮੌਕੇ ਨੂੰ ਪੂਰਾ ਸਹੀ ਜਾਣ ਕੇ ਭਾਈ ਸਾਹਿਬ ਨੇ ਮਾਝੇ ਵਿਚ ਬਗ਼ਾਵਤ ਦਾ ਐਲਾਨ ਕਰ ਦਿੱਤਾ। ਉਨ੍ਹਾਂ ਨੇ ਦੁਆਬੇ ਦੇ ਉੱਤਰ ਵੱਲ ਵੀ ਕਈ ਪਿੰਡਾਂ ਦੇ ਦੌਰੇ ਕੀਤੇ। ਹਰ ਥਾਂ 'ਤੇ ਉਨ੍ਹਾਂ ਨੂੰ ਭਰਵਾਂ ਹੁੰਗਾਰਾ ਮਿਲਿਆ। ਇਸ ਸਮੇਂ ਦੀਵਾਨ ਮੂਲਰਾਜ ਨੇ ਵੀ ਭਾਈ ਸਾਹਿਬ ਪਾਸ ਆਪਣੇ ਬੰਦੇ ਭੇਜੇ। ਸੁਨੇਹਾ ਮਿਲਣ 'ਤੇ ਭਾਈ ਸਾਹਿਬ ਮੁਲਤਾਨ ਵੱਲ ਰਵਾਨਾ ਹੋ ਗਏ। ਮੂਲਰਾਜ ਨੂੰ ਭਾਈ ਸਾਹਿਬ ਦੀ ਮਦਦ ਮਿਲਣ ਕਾਰਨ ਅੰਗਰੇਜ਼ ਸਰਕਾਰ ਭਾਈ ਸਾਹਿਬ 'ਤੇ ਹੋਰ ਵਧੇਰੇ ਔਖੀ ਹੋ ਗਈ। ਅੰਗਰੇਜ਼ਾਂ ਨੇ ਭਾਈ ਸਾਹਿਬ ਨੂੰ ਗ੍ਰਿਫ਼ਤਾਰ ਕਰਨ ਲਈ ਆਪਣੀ

ਮੁਹਿੰਮ ਹੋਰ ਤੇਜ਼ ਕਰ ਦਿੱਤੀ। ਕੈਪਟਨ ਕੋਕਸ ਨਾਂ ਦੇ ਇਕ ਅੰਗਰੇਜ਼ ਨੂੰ ਦੋ ਵਾਧੂ ਪਲਟਨਾਂ, ਇਕ ਰੈਜਮੈਂਟ ਤੇ ਤੋਪਖਾਨੇ ਸਮੇਤ ਭਾਈ ਸਾਹਿਬ ਦਾ ਪਿੱਛਾ ਕਰਨ ਲਈ ਭੇਜਿਆ ਗਿਆ। ਸਰਕਾਰ ਵੱਲੋਂ ਹੁਕਮ ਸੀ ਕਿ ਜੋ ਵੀ ਭਾਈ ਸਾਹਿਬ ਨੂੰ ਪਨਾਹ ਦੇਵੇ ਉਸ ਦੇ ਨੱਕ-ਕੰਨ ਕੱਟ ਦਿੱਤੇ ਜਾਣ ਅਤੇ ਜਾਇਦਾਦ ਜ਼ਬਤ ਕਰ ਲਈ ਜਾਵੇ। ਮੁਲਤਾਨ ਦੀ ਬਗ਼ਾਵਤ ਵਿਚ ਭਾਈ ਸਾਹਿਬ ਨੇ ਦੀਵਾਨ ਮੂਲਰਾਜ ਦੀ ਚੰਗੀ ਤਰ੍ਹਾਂ ਮਦਦ ਕੀਤੀ ਪਰ ਛੇਤੀ ਹੀ ਉਨ੍ਹਾਂ ਦੇ ਦੀਵਾਨ ਮੂਲਚੰਦ ਨਾਲ ਮਤਭੇਦ ਹੋ ਗਏ। ਇਨ੍ਹਾਂ ਮਤਭੇਦਾਂ ਵਿਚ ਇਕ ਮੁੱਖ ਕਾਰਨ ਇਹ ਸੀ ਕਿ ਸਿਪਾਹੀਆਂ ਨੂੰ ਲੜਨ ਲਈ ਦਿੱਤੀ ਜਾਂਦੀ ਤਨਖਾਹ ਬਹੁਤ ਥੋੜ੍ਹੀ ਸੀ। ਭਾਈ ਸਾਹਿਬ ਮੁਲਤਾਨ ਤੋਂ ਵਾਪਸ ਆ ਗਏ। ਉਨ੍ਹਾਂ ਨੇ ਜਸਵਾਂ ਅਤੇ ਕੱਟ ਲਹਿਰ ਦੇ ਰਾਜਪੂਤ ਰਾਜਿਆਂ, ਊਨੇ ਦੇ ਬਾਬਾ ਬਿਕਰਮ ਸਿੰਘ, ਕਰਤਾਰਪੁਰ ਦੇ ਸ. ਲੱਧਾ ਸਿੰਘ, ਨੂਰਪੁਰ ਦੇ ਸ. ਰਾਮ ਸਿੰਘ ਅਤੇ ਰੰਘੜ ਨੰਗਲ ਦੇ ਸ. ਲਾਲ ਸਿੰਘ ਅਤੇ ਸ. ਅਰਜਨ ਸਿੰਘ ਨੂੰ ਲੈ ਕੇ ਨਵੇਂ ਸਿਰੇ ਤੋਂ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਦਾ ਸੰਗਠਨ ਕਰ ਲਿਆ। ਕਿਸੇ ਨੇ ਸਰ ਜਾਨ ਲਾਰੰਸ ਗਵਰਨਰ ਜਨਰਲ ਪਾਸ ਚੁਗਲੀ ਕੀਤੀ ਕਿ ਭਾਈ ਸਾਹਿਬ ਤੇ ਨਿਹੰਗ ਗੰਡਾ ਸਿੰਘ ਉਸ ਨੂੰ ਮਾਰਨਾ ਚਾਹੁੰਦੇ ਹਨ। ਅੰਗਰੇਜ਼ਾਂ ਨੇ ਨਿਹੰਗ ਗੰਡਾ ਸਿੰਘ ਨੂੰ ਸ੍ਰੀ ਅੰਮ੍ਰਿਤਸਰ ਤੋਂ ਗ੍ਰਿਫ਼ਤਾਰ ਕਰ ਕੇ ਫਾਂਸੀ ਦੇ ਦਿੱਤੀ। ਭਾਈ ਸਾਹਿਬ ਦੀ ਲਾਰੰਸ ਨਾਲ ਮੁਲਾਕਾਤ ਕਰਵਾਉਣ ਲਈ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਜਾਇਆ ਜਾ ਰਿਹਾ ਸੀ ਪਰ ਉਹ ਸਮਦੂ ਦੇ ਪੁਲ ਤੋਂ ਅਲੋਪ ਹੋ ਗਏ।

ਇਸ ਤੋਂ ਬਾਅਦ ਭਾਈ ਸਾਹਿਬ ਨੇ ਅਟਾਰੀ ਵਾਲੇ ਸਰਦਾਰਾਂ ਨਾਲ ਮਿਲ ਕੇ ਅੰਗਰੇਜ਼ਾਂ ਵਿਰੁੱਧ ਨਵੀਂ ਲਹਿਰ ਲਾਮਬੰਦ ਕੀਤੀ। ਸਰਦਾਰ ਚਤਰ ਸਿੰਘ ਅਟਾਰੀ ਵਾਲਾ ਇਸ ਬਗ਼ਾਵਤ ਦਾ ਮੋਢੀ ਸੀ। ਰਾਮਨਗਰ, ਚੇਲਿਆਂਵਾਲਾ ਤੇ ਗੁਜਰਾਤ ਦੀਆਂ ਸਭ ਲੜਾਈਆਂ ਵਿਚ ਭਾਈ ਸਾਹਿਬ ਆਪਣੀ ਕਾਲੀ ਘੋੜੀ 'ਤੇ ਬਹਿ ਕੇ ਬਹਾਦਰੀ ਨਾਲ ਲੜੇ। ਹਜ਼ਾਰਾਂ ਅਜ਼ਾਦੀ ਘੁਲਾਟੀਏ ਉਨ੍ਹਾਂ ਦੀ ਪ੍ਰੇਰਨਾ ਸਦਕਾ ਇਨ੍ਹਾਂ ਲੜਾਈਆਂ ਵਿਚ ਸ਼ਾਮਲ ਹੋਏ। ਚੇਲਿਆਂਵਾਲਾ ਵਿਖੇ ਅੰਗਰੇਜ਼ਾਂ ਨੂੰ ਜੋ ਹਾਰ ਦਾ ਮੂੰਹ ਦੇਖਣਾ ਪਿਆ ਉਸ ਵਿਚ ਵਿਸ਼ੇਸ਼ ਹੱਥ ਭਾਈ ਮਹਾਰਾਜ ਸਿੰਘ ਜੀ ਦਾ ਹੀ ਸੀ। ਅੰਗਰੇਜ਼ ਕਮਾਂਡਰ ਗਫ਼ ਨੂੰ ਇਸ ਹਾਰ ਕਾਰਨ ਅੰਗਰੇਜ਼ਾਂ ਨੇ ਵਾਪਸ ਬੁਲਾ ਲਿਆ ਅਤੇ ਉਸ ਦੀ ਥਾਂ 'ਤੇ ਨੇਪੀਅਰ ਨੂੰ ਭੇਜਿਆ ਗਿਆ।

ਗੁਜਰਾਤ ਦੀ ਲੜਾਈ ਵਿਚ ਅੰਗਰੇਜ਼ ਭਾਰੂ ਰਹੇ ਜਿਸ ਕਾਰਨ ਭਾਈ ਸਾਹਿਬ ਅਟਾਰੀ ਵਾਲੇ ਸਰਦਾਰਾਂ ਅਤੇ ਬਾਬਾ ਬਿਕਰਮ ਸਿੰਘ ਊਨਾ ਵਾਲਿਆਂ ਨਾਲ ਰਾਵਲਪਿੰਡੀ ਵੱਲ ਚਲੇ ਗਏ। ਜਨਰਲ ਗਿਲਬਰਟ ਨੇ ੧੫੦੦੦ ਜਵਾਨ ਅਤੇ ਭਾਰੀ ਤੋਪਖਾਨਾ ਲੈ ਕੇ ਇਨ੍ਹਾਂ ਦਾ ਪਿੱਛਾ ਕੀਤਾ। ਭਾਈ ਸਾਹਿਬ ਇਕ ਵਾਰ ਫੇਰ ਰਾਵਲਪਿੰਡੀ ਜਾਂ ਹਸਨ ਅਬਦਾਲ ਵਿਚ ਅੰਗਰੇਜ਼ਾਂ ਨਾਲ ਦੋ ਹੱਥ ਕਰਨਾ ਚਾਹੁੰਦੇ ਸਨ। ਫਰਵਰੀ ੧੮੪੯ ਈ: ਵਿਚ ਭਾਈ ਸਾਹਿਬ ਜੀ ਨੇ ੮੦ ਸਾਲ ਦੀ ਉਮਰ ਵਿਚ ਸਿੱਖ ਫੌਜੀਆਂ ਨੂੰ ਪ੍ਰੇਰਨਾ ਕੀਤੀ

ਤੇ ਸਿੱਖ ਫੌਜਾਂ ਜੰਗ ਦੇ ਮੈਦਾਨ ਵਿਚ ਡੱਟ ਗਈਆਂ। ਜਲੰਧਰ ਦੇ ਕਮਿਸ਼ਨਰ ਮਕਲੋਡ ਅਨੁਸਾਰ ਭਾਈ ਮਹਾਰਾਜ ਸਿੰਘ ਆਮ ਲੋਕਾਂ ਵਿਚ ਆਪਣਾ ਮਹੱਤਵਪੂਰਨ ਪ੍ਰਭਾਵ ਰੱਖਦੇ ਸਨ। ਉਹ ਆਪਣੀ ਕਿਸੇ ਵੀ ਯੋਜਨਾ ਨੂੰ ਬਾਖੂਬੀ ਅਮਲੀ ਰੂਪ ਦੇ ਸਕਦੇ ਸਨ।

ਪੰਜਾਬ ਵਿਚ ਲੱਗਭਗ ਅੰਗਰੇਜ਼ਾਂ ਦਾ ਕਬਜ਼ਾ ਹੋ ਚੁੱਕਾ ਸੀ। ਭਾਈ ਸਾਹਿਬ ਨੇ ਅੰਦਾਜ਼ਾ ਲਾ ਲਿਆ ਸੀ ਕਿ ਹੁਣ ਪੰਜਾਬ ਉਨ੍ਹਾਂ ਲਈ ਸੁਰੱਖਿਅਤ ਨਹੀਂ ਹੈ ਸੋ ਉਹ ਜੰਮੂ ਵੱਲ ਨੂੰ ਚਲੇ ਗਏ। ਜੰਮੂ ਤੋਂ ਉਹ ਭਿੰਵਰ ਚਲੇ ਗਏ ਅਤੇ ਭਿੰਵਰ ਤੋਂ ਅਖਰੂਰ ਅਤੇ ਇੱਥੋਂ ਦੇਵੀ ਵਟਾਲਾ ਚਲੇ ਗਏ। ਇਹ ਇਲਾਕਾ ਜੰਗਲਾਂ ਨਾਲ ਘਿਰਿਆ ਹੋਇਆ ਸੀ। ਉਨ੍ਹਾਂ ਨੇ ਦੇਵੀ ਵਟਾਲਾ ਅਤੇ ਚੰਬੀ ਦੋ ਥਾਵਾਂ ਨੂੰ ਆਪਣਾ ਟਿਕਾਣਾ ਬਣਾਇਆ। ਪੰਜਾਬ ਅਤੇ ਜੰਮੂ ਤੋਂ ਸੈਂਕੜਿਆਂ ਦੀ ਗਿਣਤੀ ਵਿਚ ਅਜ਼ਾਦੀ ਘੁਲਾਟੀਏ ਉਨ੍ਹਾਂ ਪਾਸ ਇਕੱਠੇ ਹੋਣ ਲੱਗ ਪਏ। ਭਾਈ ਸਾਹਿਬ ਨੇ ਅਜ਼ਾਦੀ ਦੀ ਲੜਾਈ ਨੂੰ ਜਾਰੀ ਰੱਖਿਆ। ਜੰਮੂ ਕਸ਼ਮੀਰ ਦੇ ਹਾਕਮ ਇਸ ਸਮੇਂ ਸਿੱਖ ਰਾਜ ਦੇ ਧਰੋਹੀ ਡੋਗਰੇ ਸਨ। ਭਾਈ ਸਾਹਿਬ ਨੇ ਪਹਿਲਾਂ ਇਨ੍ਹਾਂ ਦੇਸ਼-ਧਰੋਹੀਆਂ ਨਾਲ ਹੀ ਨਿਪਟਣ ਦੀ ਯੋਜਨਾ ਬਣਾਈ। ਉਨ੍ਹਾਂ ਨੇ ਚੰਬੀ ਦੇ ਨੇੜੇ ਰਾਮਨਗਰ ਦੇ ਕਿਲ੍ਹੇ 'ਤੇ ਹਮਲਾ ਕਰ ਕੇ ਇਹ ਕਿਲ੍ਹਾ ਆਪਣੇ ਕਬਜ਼ੇ ਵਿਚ ਲੈ ਲਿਆ। ਡੋਗਰਿਆਂ ਨੇ ਪੂਰਾ ਜ਼ੋਰ ਲਾ ਕੇ ਭਾਈ ਸਾਹਿਬ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ। ਭਾਈ ਸਾਹਿਬ ਦੇ ਸਾਥੀ ਇਕ ਵਾਰ ਫਿਰ ਤੋਂ ਖਿੰਡ-ਪੁੰਡ ਗਏ ਅਤੇ ਭਾਈ ਮਹਾਰਾਜ ਸਿੰਘ ਵੀ ਅਗਸਤ ੧੮੪੯ ਈ: ਵਿਚ ਜੰਮੂ-ਕਸ਼ਮੀਰ ਨੂੰ ਛੱਡ ਕੇ ਪੰਜਾਬ ਵਿਚ ਬਟਾਲੇ ਨੇੜੇ ਜਸੋਵਾਲ ਆ ਗਏ। ਜਦੋਂ ਅੰਗਰੇਜ਼ ਸਰਕਾਰ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਭਾਈ ਸਾਹਿਬ ਦੇ ਗ੍ਰਿਫ਼ਤਾਰੀ ਦੇ ਵਰੰਟ ਜਾਰੀ ਕਰ ਦਿੱਤੇ ਅਤੇ ਗ੍ਰਿਫ਼ਤਾਰ ਕਰਵਾਉਣ ਵਾਲੇ ਨੂੰ ਭਾਰੀ ਇਨਾਮ ਦੇਣ ਦੀ ਘੋਸ਼ਣਾ ਕੀਤੀ। ਭਾਈ ਸਾਹਿਬ ਰੂਪੋਸ਼ ਹੋ ਗਏ ਅਤੇ ਦੇਸ਼ ਦੀਆਂ ਅਨੇਕਾਂ ਥਾਵਾਂ 'ਤੇ ਜਾ-ਜਾ ਕੇ ਲੋਕਾਂ ਨੂੰ ਅਜ਼ਾਦੀ ਪ੍ਰਤੀ ਸੰਘਰਸ਼ ਕਰਨ ਲਈ ਪ੍ਰੇਰਨਾ ਕਰਦੇ ਰਹੇ।

ਭਾਈ ਸਾਹਿਬ ਨੇ ਇਕ ਵਾਰ ਫੇਰ ਮਹਾਰਾਜਾ ਦਲੀਪ ਸਿੰਘ ਨੂੰ ਅੰਗਰੇਜ਼ੀ ਪ੍ਰਭਾਵ ਤੋਂ ਮੁਕਤ ਕਰਵਾਉਣ ਦੀ ਯੋਜਨਾ ਬਣਾਈ। ਉਨ੍ਹਾਂ ਨੇ ਵੀਹ ਮੰਨੇ-ਪ੍ਰਮੰਨੇ ਦਲੇਰ ਸਰਦਾਰ ਇਸ ਕੰਮ ਲਈ ਚੁਣੇ। ਇਨ੍ਹਾਂ ਵਿਚ ਪ੍ਰਮੁੱਖ ਕਮਾਂਡੈਂਟ ਸ. ਪ੍ਰੇਮ ਸਿੰਘ, ਸ. ਰਾਮ ਸਿੰਘ ਰਾਵਲ, ਸ. ਬੂਟਾ ਸਿੰਘ, ਸ. ਜਵਾਹਰ ਸਿੰਘ ਸਰਹਾਲੀ, ਸ. ਮਹਿਤਾਬ ਸਿੰਘ ਨੌਸ਼ਹਿਰਾ, ਸ. ਭੂਪ ਸਿੰਘ ਤੇ ਸ. ਦਲ ਸਿੰਘ ਸ਼ਾਮਲ ਸਨ। ਭਾਈ ਸਾਹਿਬ ਨੇ ਅੰਗਰੇਜ਼ ਸਰਕਾਰ ਵਿਰੁੱਧ ਬਗ਼ਾਵਤ ਕਰਨ ਅਤੇ ਅਚਾਨਕ ਗਦਰ ਮਚਾਉਣ ਲਈ ੩ ਜਨਵਰੀ, ੧੮੫੦ ਈ: ਦਾ ਦਿਨ ਨਿਰਧਾਰਤ ਕੀਤਾ ਜਿਸ ਅਨੁਸਾਰ ਜਲੰਧਰ ਅਤੇ ਹੁਸ਼ਿਆਰਪੁਰ ਦੀਆਂ ਫੌਜੀ ਛਾਉਣੀਆਂ ਵਿਚ ਅਚਾਨਕ ਵਿਦਰੋਹ ਕੀਤਾ ਜਾਣਾ ਸੀ। ਪਰ ੬ ਦਿਨ ਪਹਿਲਾਂ ੨੮ ਦਸੰਬਰ ਨੂੰ ਤਰਨਤਾਰਨ ਤਹਿਸੀਲ ਦੇ ਨਗਰ ਢੋਟੀਆਂ ਦੇ ਇਕ ਰਤਨ ਸਿੰਘ ਜਸੂਸ ਨੇ ਡਿਪਟੀ ਕਮਿਸ਼ਨਰ

ਹੈਨਰੀ ਵੈਨੀਸਟਾਰਟ ਨੂੰ ਖਬਰ ਦੇ ਕੇ ਭਾਈ ਸਾਹਿਬ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਭਾਈ ਸਾਹਿਬ ਇਸ ਸਮੇਂ ਸ਼ਾਮਚੁਰਾਸੀ ਅਤੇ ਆਦਮਪੁਰ ਵਿਚਕਾਰ ਖੇਤਾਂ ਪਾਸ ਇਕ ਝਿੜੀ ਵਿਚ ਪਨਾਹ ਲਈ ਬੈਠੇ ਸਨ। ਭਾਈ ਸਾਹਿਬ ਦਾ ਇਕ ਸਾਥੀ ਅਮੀਰ ਸਿੰਘ ਇਸ ਮੁੱਠਭੇੜ ਵਿਚ ਸ਼ਹੀਦੀ ਪ੍ਰਾਪਤ ਕਰ ਗਿਆ। ਭਾਈ ਸਾਹਿਬ ਨੂੰ ੨੧ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ।

ਭਾਈ ਸਾਹਿਬ ਨੂੰ ਜਲੰਧਰ, ਕਲਕੱਤਾ ਦੀਆਂ ਜੇਲ੍ਹਾਂ ਵਿਚ ਸਖ਼ਤ ਤਸੀਹੇ ਦਿੱਤੇ ਜਾਂਦੇ ਰਹੇ। ਭਾਈ ਸਾਹਿਬ ਨੂੰ ਖ਼ਤਰਨਾਕ ਬਾਗੀ ਸਮਝਦੇ ਹੋਏ ਉਨ੍ਹਾਂ ਨੂੰ ਸਿੰਘਾਪੁਰ ਦੀ ਜੇਲ੍ਹ ਵਿਚ ਭੇਜਣ ਦਾ ਫੈਸਲਾ ਕੀਤਾ ਗਿਆ। ੧੫ ਮਈ ੧੮੫੦ ਈ: ਨੂੰ 'ਮੁਹੰਮਦ ਸ਼ਾਹ' ਨਾਮੀ ਸਮੁੰਦਰੀ ਜਹਾਜ਼ ਰਾਹੀਂ ਭਾਈ ਸਾਹਿਬ ਜੀ ਨੂੰ ਉਨ੍ਹਾਂ ਦੇ ਚੋਣਵੇਂ ਸਾਥੀਆਂ ਨਾਲ ਰਵਾਨਾ ਕੀਤਾ ਗਿਆ। ੯ ਜੂਨ ੧੮੫੦ ਈ: ਨੂੰ ਭਾਈ ਮਹਾਰਾਜ ਸਿੰਘ ਜੀ ਅਤੇ ਸ. ਖੜਕ ਸਿੰਘ ਨੂੰ ਸਿੰਘਾਪੁਰ ਦੇ ਰੈਜੀਡੈਂਟ ਮਿਸਟਰ ਟੀ. ਚਰਚ ਦੇ ਹਵਾਲੇ ਕਰ ਦਿੱਤਾ ਗਿਆ। ਸਿੰਘਾਪੁਰ ਦੀ ਜੇਲ੍ਹ ਵਿਚ ਜਿੱਥੇ ਇਨ੍ਹਾਂ ਨੂੰ ਰੱਖਿਆ ਗਿਆ ਉੱਥੇ ਵੀ ਵਿਸ਼ੇਸ਼ ਪਹਿਰੇ ਦਾ ਪ੍ਰਬੰਧ ਕੀਤਾ ਗਿਆ। ਇਨ੍ਹਾਂ ਕੈਦੀਆਂ ਦੇ ਕਮਰੇ ਦੀਆਂ ਖਿੜਕੀਆਂ ਇੱਟਾਂ ਨਾਲ ਬੰਦ ਕਰ ਦਿੱਤੀਆਂ ਗਈਆਂ। ਬਰਾਂਡੇ ਨੂੰ ਵੀ ਇਕ ਮਜ਼ਬੂਤ ਲੋਹੇ ਦੇ ਦਰਵਾਜ਼ੇ ਨਾਲ ਬੰਦ ਕਰ ਦਿੱਤਾ ਗਿਆ। ਜੇਲ੍ਹ ਸੁਪ੍ਰਿੰਟੈਂਡੈਂਟ ਵੈਨਿਸਟਾਰਟ ਨੂੰ ਵੀ ਉਨ੍ਹਾਂ ਬਾਰੇ ਕਹਿਣਾ ਪਿਆ ਸੀ ਕਿ ਮੈਂ ਤਾਂ ਚਾਹੁੰਦਾ ਸੀ ਕਿ ਇਸ ਬੰਦੇ ਦੀ ਗੌਰਵਤਾ ਨੂੰ ਨਜ਼ਰ ਅੰਦਾਜ਼ ਕਰ ਛੱਡਾਂ ਤੇ ਇਸ ਨਾਲ ਆਮ ਕੈਦੀਆਂ ਵਾਂਗ ਸਲੂਕ ਕਰਾਂ। ਪਰ ਇਸ ਦੇ ਸੱਚੇ-ਸੁੱਚੇ ਧਾਰਮਿਕ ਜੀਵਨ ਸਾਹਮਣੇ ਮੇਰੀ ਇੰਞ ਕਰਨ ਦੀ ਹਿੰਮਤ ਨਹੀਂ ਪਈ ਤੇ ਨਾ ਹੀ ਮੈਂ ਇਸ ਤਰ੍ਹਾਂ ਕਰ ਕੇ ਮਹਾਨ ਸਿੱਖ ਕੌਮ ਦੀ ਕਰੋਪੀ ਮੁੱਲ ਲੈ ਸਕਦਾ ਹਾਂ।

ਜੇਲ੍ਹ ਵਿਚ ਪਹਿਲਾਂ ਉਨ੍ਹਾਂ ਦੀ ਅੱਖਾਂ ਦੀ ਜੋਤ ਖ਼ਤਮ ਹੋ ਗਈ ਅਤੇ ਫੇਰ ਕੈਂਸਰ ਦੀ ਭਿਆਨਕ ਬਿਮਾਰੀ ਨੇ ਘੇਰ ਲਿਆ। ਅਸਿਸਟੈਂਟ ਸਰਜਨ ਜੇ. ਕੌਪਰ ਨੇ ਆਪਣੀ ਰਿਪੋਰਟ ਵਿਚ ਲਿਖਿਆ ਕਿ ਪਿਛਲੇ ਦੋ ਮਹੀਨਿਆਂ ਤੋਂ ਭਾਈ ਮਹਾਰਾਜ ਸਿੰਘ ਦੀ ਸਿਹਤ ਵਿਗੜ ਗਈ ਹੈ। ਉਸ ਦੀ ਜ਼ਬਾਨ 'ਤੇ ਖੱਬੇ ਪਾਸੇ ਕੈਂਸਰ ਦਾ ਫੋੜਾ ਹੋ ਗਿਆ ਹੈ ਜਿਸ ਕਾਰਨ ਉਨ੍ਹਾਂ ਦਾ ਬਹੁਤ ਸਾਰਾ ਖ਼ੂਨ ਨਿਕਲ ਚੁੱਕਿਆ ਹੈ। ਉਨ੍ਹਾਂ ਦੀ ਧੌਣ 'ਤੇ ਖੱਬੇ ਪਾਸੇ ਗਿਲਟੀਆਂ ਫੁਲ ਗਈਆਂ ਹਨ, ਉਨ੍ਹਾਂ ਵਿਚ ਵੀ ਕੈਂਸਰ ਦੀ ਸ਼ਿਕਾਇਤ ਹੈ। ਦੋ-ਤਿੰਨ ਹਫਤੇ ਤੋਂ ਉਨ੍ਹਾਂ ਨੇ ਬਹੁਤ ਥੋੜ੍ਹਾ ਖਾਣਾ ਖਾਧਾ ਹੈ। ਕੈਂਸਰ ਦੇ ਫੋੜੇ ਦੀ ਬੋ ਬੜੀ ਘਿਰਨਾ ਵਾਲੀ ਹੈ ਜਿਹੜੀ ਕਿ ਸਾਰੇ ਕਮਰੇ ਵਿਚ ਫੈਲੀ ਹੋਈ ਹੈ। ੮੬ ਸਾਲ ਦੀ ਉਮਰ ਵਿਚ ਜੇਲ੍ਹ ਵਿਚ ਹੀ ੫ ਜੁਲਾਈ, ੧੮੫੬ ਈ: ਨੂੰ ਆਪ ਜੀ ਦਾ ਦਿਹਾਂਤ ਹੋ ਗਿਆ। ਬਾਅਦ ਵਿਚ ਉੱਥੇ ਉਨ੍ਹਾਂ ਦੀ ਯਾਦ ਵਿਚ ਇਕ ਸਥਾਨ ਵੀ ਬਣਾਇਆ ਗਿਆ। ਇਕ ਨਿਰਪੱਖ ਅੰਗਰੇਜ਼ ਇਤਿਹਾਸਕਾਰ ਮਿਸਟਰ ਆਰਨੋਲਡ ਨੇ ਲਿਖਿਆ ਹੈ ਕਿ ਜੇ ੨੮

ਦਸੰਬਰ ਨੂੰ ਭਾਈ ਸਾਹਿਬ ਨੂੰ ਨਾ ਫੜਿਆ ਜਾਂਦਾ ਤਾਂ ਪੰਜਾਬ ਅੰਗਰੇਜ਼ਾਂ ਹੱਥੋਂ ਨਿਕਲ ਜਾਣਾ ਸੀ। ਜ਼ਿਕਰਯੋਗ ਹੈ ਕਿ ਪੰਜਾਬ ਵਿਚ ਭਾਰਤ ਦੀ ਅਜ਼ਾਦੀ ਲਈ ਲੜਾਈ ਅੰਗਰੇਜ਼ਾਂ ਦੇ ਪੰਜਾਬ ਵਿਚ ਪੈਰ ਰੱਖਣ ਸਮੇਂ ਹੀ ਸ਼ੁਰੂ ਹੋ ਗਈ ਸੀ ਜਿਸ ਤੋਂ ਪ੍ਰੇਰਨਾ ਲੈ ਕੇ ਅੱਗੇ ੧੮੫੭ ਈ: ਦੀ ਕੌਮੀ ਦੇਸ਼ ਭਗਤਾਂ ਦੀ ਅਜ਼ਾਦੀ ਪ੍ਰਾਪਤੀ ਲਈ ਇਕ ਲਹਿਰ ਨੇ ਜਨਮ ਲਿਆ ਅਤੇ ਅੰਤ ਵਿਚ ਸੰਨ ੧੯੪੭ ਈ: ਵਿਚ ਜਿੱਤ ਪ੍ਰਾਪਤ ਕਰ ਕੇ ਇਸ ਮਿਸ਼ਨ ਨੂੰ ਨੇਪਰੇ ਚਾੜ੍ਹ ਕੇ ਭਾਰਤ ਦੀ ਅਜ਼ਾਦੀ ਦਾ ਪਰਚਮ ਲਹਿਰਾਇਆ। ਇਸ ਸੰਘਰਸ਼ ਪਿੱਛੇ ਭਾਈ ਮਹਾਰਾਜ ਸਿੰਘ ਜੀ ਜਿਹੇ ਮਹਾਨ ਸਿੱਖ ਸੂਰਬੀਰਾਂ ਦੇ ਇਤਿਹਾਸਿਕ ਯੋਗਦਾਨ ਨੂੰ ਕਦੇ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ।

ਭਾਈ ਮਹਾਰਾਜ ਸਿੰਘ ਦੇ ਅੰਮ੍ਰਿਤਸਰ ਵਾਲੇ ਸਥਾਨ ਦੀ ਮੌਜੂਦਾ ਸਮੇਂ ਸੇਵਾ-ਸੰਭਾਲ ਕਰ ਰਹੇ ਬਾਬਾ ਹਰਦੀਪ ਸਿੰਘ ਅਨੁਸਾਰ ਮਹਾਰਾਜ ਸਿੰਘ ਜੀ ਨੂੰ ਜਲਾਵਤਨ ਕੀਤੇ ਜਾਣ ਤੋਂ ਬਾਅਦ ਇਸ ਸਥਾਨ ਦੀ ਸੇਵਾ ਬਾਬਾ ਰਘਬੀਰ ਸਿੰਘ ਜੀ ਕਰਦੇ ਰਹੇ। ਬਾਬਾ ਰਘਬੀਰ ਸਿੰਘ ਜੀ ਦੇ ਦੋ ਹੋਰ ਭਰਾ ਬਾਬਾ ਨਾਨਕ ਸਿੰਘ ਅਤੇ ਬਾਬਾ ਜੋਗਿੰਦਰ ਸਿੰਘ ਉਨ੍ਹਾਂ ਨਾਲ ਸਹਿਯੋਗ ਕਰਦੇ ਰਹੇ ਹਨ। ਬਾਬਾ ਨਾਨਕ ਸਿੰਘ ਨਰੂੜ ਪਿੰਡ ਵਿਖੇ ਫੈਲੀ ਛੂਤ ਦੀ ਬਿਮਾਰੀ ਵਿਚ ਰੋਗੀਆਂ ਦੀ ਸੇਵਾ-ਸੰਭਾਲ ਕਰਦੇ ਅਕਾਲ ਚਲਾਣਾ ਕਰ ਗਏ ਸਨ। ਉਨ੍ਹਾਂ ਦੇ ਘਰ ਇਕ ਪੁੱਤਰ ਸ. ਰਿਪੁਦਮਨ ਸਿੰਘ ਦਾ ਜਨਮ ਹੋਇਆ ਸੀ। ਬਾਬਾ ਰਘਬੀਰ ਸਿੰਘ ਦਾ ਅਨੰਦ ਕਾਰਜ ਸ੍ਰੀ ਅੰਮ੍ਰਿਤਸਰ ਨਿਵਾਸੀ ਦਯਾ ਕੌਰ ਜੀ ਨਾਲ ਹੋਇਆ। ਇਨ੍ਹਾਂ ਦੇ ਘਰ ਦੋ ਪੁੱਤਰ ਬਾਬਾ ਬੀਰ ਬਿਕ੍ਰਮਾਜੀਤ ਸਿੰਘ ਅਤੇ ਬਾਬਾ ਬਲਵੀਰ ਸਿੰਘ ਜੀ ਦਾ ਜਨਮ ਹੋਇਆ। ਬਾਬਾ ਬਿਕ੍ਰਮਾਜੀਤ ਸਿੰਘ ਦੇ ਘਰ ਦੋ ਪੁੱਤਰ ਕੰਵਰ ਨੌਨਿਹਾਲ ਸਿੰਘ ਅਤੇ ਸ. ਗੁਰਰਾਜਪਾਲ ਸਿੰਘ ਦਾ ਜਨਮ ਹੋਇਆ। ਸ. ਗੁਰਰਾਜਪਾਲ ਸਿੰਘ ਦੇ ਘਰ ਤਿੰਨ ਪੁੱਤਰ ਸ. ਬਿਜੈਪਾਲ ਸਿੰਘ, ਸ. ਸਿਮਰਨਪਾਲ ਸਿੰਘ ਅਤੇ ਸ. ਅਜੈਪਾਲ ਸਿੰਘ ਦਾ ਜਨਮ ਹੋਇਆ। ਇਨ੍ਹਾਂ ਵਿੱਚੋਂ ਸ. ਅਜੈਪਾਲ ਸਿੰਘ ਸਭ ਤੋਂ ਵੱਡੇ ਸਨ, ਜਿਨ੍ਹਾਂ ਦਾ ਬਚਪਨ ਵਿਚ ਹੀ ਦਿਹਾਂਤ ਹੋ ਗਿਆ ਸੀ। ਕੰਵਰ ਨੌਨਿਹਾਲ ਸਿੰਘ ਦੇ ਘਰ ਸ. ਗੁਰਪ੍ਰਤਾਪ ਸਿੰਘ ਟਿੱਕਾ, ਸ. ਯਾਦਵਿੰਦਰਪਾਲ ਸਿੰਘ ਅਤੇ ਸ. ਸਤਿੰਦਰਪਾਲ ਸਿੰਘ ਦਾ ਜਨਮ ਹੋਇਆ। ਇਹ ਸਾਰੇ ਅੱਜਕਲ੍ਹ ਅੰਮ੍ਰਿਤਸਰ ਵਿਖੇ ਨਿਵਾਸ ਰੱਖ ਰਹੇ ਹਨ। ਬਾਬਾ ਬਲਵੀਰ ਸਿੰਘ ਦੇ ਘਰ ਤਿੰਨ ਪੁੱਤਰ ਸ. ਖੜਕ ਸਿੰਘ, ਸ. ਹਰਦੀਪ ਸਿੰਘ ਅਤੇ ਸ. ਜਸਵਿੰਦਰਪਾਲ ਸਿੰਘ (ਲਾਲੀ) ਦਾ ਜਨਮ ਹੋਇਆ। ਸ. ਜਸਵਿੰਦਰਪਾਲ ਸਿੰਘ ਲਾਲੀ ਜੋ ਅੱਜਕਲ੍ਹ ਪਟਿਆਲਾ ਵਿਖੇ ਨਿਵਾਸ ਰੱਖ ਰਹੇ ਹਨ, ਦੇ ਘਰ ਸ. ਕਰਨਬੀਰ ਸਿੰਘ ਨੇ ਜਨਮ ਲਿਆ। ਸ. ਖੜਕ ਸਿੰਘ ਦੇ ਘਰ ਇਕ ਪੁੱਤਰ ਸ. ਰਾਜਬਹਾਦਰ ਸਿੰਘ ਨੇ ਜਨਮ ਲਿਆ। ਸ. ਹਰਦੀਪ ਸਿੰਘ ਦੇ ਘਰ ਦੋ ਪੁੱਤਰਾਂ ਸ. ਪ੍ਰਿਤਪਾਲ ਸਿੰਘ ਅਤੇ ਸ. ਰਵੀਇੰਦਰ ਸਿੰਘ ਨੇ ਜਨਮ ਲਿਆ।

■

# ਜਰਨਲ ਹਰਬਖ਼ਸ਼ ਸਿੰਘ : ਇੱਕ ਮੁਲਾਕਾਤ

*-ਰਜਿੰਦਰ ਕੌਰ*

'ਦੁਨੀਆਂ ਵਿਚ ਇਕ ਸਿੱਖ ਸਿਪਾਹੀ ਹੀ ਐਸਾ ਸਿਪਾਹੀ ਹੈ ਜੋ ਅਫ਼ਸਰ ਦੇ ਸਾਹਮਣੇ ਹੋ ਕੇ ਗੋਲੀ ਖਾਂਦਾ ਹੈ। ਆਪਣੀ ਜਾਨ ਦੇ ਕੇ ਦੂਜੇ ਦੀ ਜਾਨ ਬਚਾਉਂਦਾ ਹੈ।'

ਲੈਫ਼ਟੀਨੈਂਟ ਜਰਨਲ ਹਰਬਖ਼ਸ਼ ਸਿੰਘ ਦਾ ਅਖ਼ਬਾਰਾਂ ਵਿਚ ਛਪਿਆ ਸਟੇਟਮੈਂਟ, ਜੋ ਉਨ੍ਹਾਂ ਨੇ ਜਬਲਪੁਰ ਸਿੱਖ ਰੈਜੀਮੈਂਟ ਦੇ ਜੁਆਨ ਜੋ ਸ੍ਰੀ ਹਰਿਮੰਦਰ ਸਾਹਿਬ ਉੱਤੇ ਹੋਈ ਫ਼ੌਜੀ ਕਾਰਵਾਈ ਸਮੇਂ ਆਪਣੀਆਂ ਛਾਉਣੀਆਂ ਛੱਡ ਕੇ ਸ੍ਰੀ ਅੰਮ੍ਰਿਤਸਰ ਵੱਲ ਨੂੰ ਚੱਲ ਪਏ ਸਨ, ਉਨ੍ਹਾਂ ਉੱਤੇ ਹੋ ਰਹੇ ਕੋਰਟ ਮਾਰਸ਼ਲ ਵਿਚ ਦਿੱਤਾ ਸੀ, ਉਹ ਪੜ੍ਹ ਕੇ ਮੇਰਾ ਦਿਲ ਕੀਤਾ ਕਿ ਜਰਨਲ ਸਾਹਿਬ ਨੂੰ ਮਿਲ ਕੇ ਉਨ੍ਹਾਂ ਦੀ ਸਿੱਖ ਰੈਜੀਮੈਂਟ ਪ੍ਰਤੀ ਪੂਰੀ ਜਾਣਕਾਰੀ ਲਵਾਂ। ਜਰਨਲ ਸਾਹਿਬ ਨੂੰ ਲੱਭਣ ਲੱਗਿਆਂ ਬੜਾ ਔਖਾ ਹੋਇਆ। ਦਿੱਲੀ ਦੇ ਪੰਥਕ ਹਲਕਿਆਂ ਵਿਚ ਜਰਨਲ ਹਰਬਖ਼ਸ਼ ਸਿੰਘ ਦਾ ਕਿਸੇ ਨੂੰ ਐਡਰੈੱਸ ਹੀ ਨਹੀਂ ਪਤਾ। ਪਹਿਲਾਂ ਕਿਸੇ ਨੇ ਕਿਹਾ ਕਿ ਉਹ ਹਿਮਾਚਲ ਪ੍ਰਦੇਸ਼ ਚਲੇ ਗਏ ਹਨ, ਉੱਥੇ ਉਨ੍ਹਾਂ ਦਾ ਖੁੰਭਾਂ ਦਾ ਫਾਰਮ ਹੈ, ਉੱਥੇ ਨਾ ਲੱਭੇ ਤਾਂ ਫਿਰ ਕਸੌਲੀ ਗਏ। ਕਸੌਲੀ ਘਰ ਤਾਂ ਉਨ੍ਹਾਂ ਦਾ ਲੱਭ ਗਿਆ ਪਰ ਆਪ ਉਹ ਦਿੱਲੀ ਆਏ ਹੋਏ ਸਨ। ਅੰਤ ਸਰਦਾਰ ਖੁਸ਼ਵੰਤ ਸਿੰਘ ਹੋਰਾਂ ਕੋਲੋਂ ਉਨ੍ਹਾਂ ਦਾ ਪਤਾ ਮਿਲਿਆ ਤੇ ਘਰ ਵੀ ਤਿੰਨ ਘੰਟੇ ਦੀ ਮਿਹਨਤ ਬਾਅਦ ਮਿਲਿਆ। ਖ਼ੈਰ!

ਜਰਨਲ ਹਰਬਖ਼ਸ਼ ਸਿੰਘ ਜੀ ਸ਼ੁਰੂ ਤੋਂ ਅਖ਼ੀਰ ਤਕ ਇਕ ਫ਼ੌਜੀ ਜਰਨੈਲ ਹਨ। ਉਨ੍ਹਾਂ ਦਾ ਸਾਦਾ ਦਰਮਿਆਨੇ ਦਰਜੇ ਦੀ ਸ਼੍ਰੇਣੀ ਵਾਂਗੂੰ ਜੀਵਨ ਹੈ। ਆਪ ਰਿਟਾਇਰ ਹੋ ਕੇ ਉਨ੍ਹਾਂ ਨੇ ਕਿਸੇ ਪੈਸੇ ਕਮਾਉਣ ਦੇ ਧੰਦੇ ਵਿਚ ਪੈ ਕੇ ਆਪਣੀ ਜਰਨੈਲੀ ਦੀ ਸ਼ਾਨ ਰੋਲੀ ਨਹੀਂ ਤੇ ਆਪਣੇ ਸੀਮਿਤ ਸਾਧਨਾਂ ਵਿਚ ਹੀ ਆਪਣਾ ਗੁਜ਼ਾਰਾ ਚਲਾਉਣਾ ਯੋਗ ਸਮਝਿਆ ਹੈ। ਉਨ੍ਹਾਂ ਦੀ ਸਭ ਤੋਂ ਵੱਡੀ ਸੰਪਤੀ ਉਨ੍ਹਾਂ ਦੀਆਂ ਫ਼ੌਜੀ ਜੀਵਨ ਦੀਆਂ ਯਾਦਾਂ ਤੇ ਉਸ ਵਕਤ ਦੀਆਂ ਫੋਟੋ ਤੇ ਮੋਮੈਂਟੋ ਆਦਿ ਹਨ, ਜਿਨ੍ਹਾਂ ਨਾਲ ਉਨ੍ਹਾਂ ਦੇ ਬੈਠਣ ਦਾ ਕਮਰਾ ਭਰਿਆ ਹੋਇਆ ਹੈ। ਇਸ ਤੋਂ ਬਿਨਾਂ ਬੈਠਕ ਵਿਚ ਕਿਤਾਬਾਂ ਦੀ ਹਾਜ਼ਰੀ ਉਨ੍ਹਾਂ ਦਾ ਪੜ੍ਹਨ ਦਾ ਸ਼ੌਕ ਦਰਸਾਉਂਦੀ ਹੈ। ਉਨ੍ਹਾਂ ਦੇ ਦਿਲ ਵਿਚ ਆਪਣੇ ਸਿਪਾਹੀਆਂ ਵਾਸਤੇ ਪਿਆਰ ਫੁੱਟ-ਫੁੱਟ ਨਿਕਲਦਾ ਹੈ, ਇਸ ਕਰਕੇ ਉਹ ਰਿਟਾਇਰ ਹੋਣ ਤੋਂ ਬਾਅਦ ਵੀ ਜਬਲਪੁਰ ਵਿਚ ਅਖੌਤੀ ਭਗੌੜੇ ਸਿੱਖ ਫ਼ੌਜੀਆਂ ਦੇ ਸੰਬੰਧ ਵਿਚ ਗਵਾਹੀ ਦੇਣ ਗਏ ਸਨ। ਕੋਰਟ ਮਾਰਸ਼ਲ ਵਾਲਿਆਂ ਨੇ ਪਹਿਲਾਂ ਉਨ੍ਹਾਂ ਦੀ ਗਵਾਹੀ ਵਿਚ ਰੁਕਾਵਟ ਪਾਈ ਸੀ ਕਿ ਉਹ ਮੌਕੇ ਦੇ ਗਵਾਹ ਨਹੀਂ ਹਨ ਇਸ ਕਰਕੇ ਉਹ ਗਵਾਹੀ ਕਿਸ ਤਰ੍ਹਾਂ ਦੇ ਸਕਦੇ ਹਨ ਪਰ ਕੋਰਟ ਮਾਰਸ਼ਲ ਦੇ ਕਾਨੂੰਨ ਵਿਚ ਹੈ ਕਿ ਜੇ ਕੋਈ ਵਿਅਕਤੀ ਕਿਸੇ ਚੀਜ਼ ਦਾ ਮਾਹਿਰ ਹੋਵੇ ਤਾਂ ਉਸ ਮਾਹਿਰ ਦੀ ਰਾਏ ਕੋਰਟ ਮਾਰਸ਼ਲ

ਲੈ ਸਕਦਾ ਹੈ। ਜਰਨਲ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਬਿਹਤਰੀਨ ਸਾਲ ਸਿੱਖ ਰੈਜੀਮੈਂਟ ਨਾਲ ਗੁਜ਼ਾਰੇ ਸਨ, ਇਸ ਕਰਕੇ ਉਨ੍ਹਾਂ ਨੂੰ ਗਵਾਹੀ ਦੇਣ ਦਾ ਮੌਕਾ ਮਿਲਿਆ ਜਿਸ ਨਾਲ ਸਹੀ ਤੱਥ ਜਨਤਾ ਦੇ ਸਾਹਮਣੇ ਆਏ। ਇਸ ਕੋਰਟ ਮਾਰਸ਼ਲ ਵਿਚ ਜਰਨਲ ਸਾਹਿਬ ਚਾਰ ਘੰਟੇ ਬਤੌਰ ਗਵਾਹ ਦੇ ਬੋਲੇ। ਇਹ ਗਵਾਹੀ ਜ਼ਬਾਨੀ ਦੇਣੀ ਸੀ ਤੇ ਉਸ ਦੀ ਜੋ ਸੰਖੇਪ ਰਿਪੋਰਟ ਸਾਨੂੰ ਮਿਲੀ ਉਹ ਸੰਤ-ਸਿਪਾਹੀ ਦੇ ਮੈਗਜ਼ੀਨ ਵਿਚ ਛਾਪੀ ਗਈ। ਜਰਨਲ ਸਾਹਿਬ ਦੇ ਜ਼ਾਤੀ ਤਜ਼ਰਬੇ ਦੇ ਆਧਾਰ ਉੱਤੇ ਜੋ ਕੁਝ ਉਨ੍ਹਾਂ ਨੇ ਐਡੀਟਰ, ਸੰਤ ਸਿਪਾਹੀ ਨੂੰ ਕਿਹਾ, ਉਹ ਥੱਲੇ ਦਿੱਤਾ ਜਾ ਰਿਹਾ ਹੈ।

ਸੁਆਲ: ਆਪ ਫ਼ੌਜੀ ਭਗੌੜਿਆਂ ਦੇ ਸਿਲਸਿਲੇ ਵਿਚ ਜਬਲਪੁਰ ਗਵਾਹੀ ਕਿਸ ਤਰ੍ਹਾਂ ਦੇਣ ਗਏ ਸੀ ਤੇ ਆਪ ਦਾ ਮੂਲ ਮੁੱਦਾ ਕੀ ਸੀ?

ਜੁਆਬ: ਮੈਂ ਜ਼ਿੰਦਗੀ ਦੇ ਬਿਹਤਰੀਨ ਸਾਲ ਸਿੱਖ ਰੈਜੀਮੈਂਟ ਦੇ ਜੁਆਨਾਂ ਨਾਲ ਗੁਜ਼ਾਰੇ ਹਨ। ਮੈਂ ਬਤੌਰ ਇਕ ਸੈਕਿੰਡ ਲੈਫ਼ਟੀਨੈਂਟ ਦੇ ਸਿੱਖ ਰੈਜ਼ੀਮੈਂਟ ਵਿਚ ਗਿਆ ਸੀ, ਪੂਰੇ ਵੀਹ ਸਾਲ ਸਿੱਖ ਰੈਜੀਮੈਂਟ ਦਾ ਕਰਨਲ ਰਿਹਾ ਹਾਂ। ਇਤਨਾ ਸਮਾਂ ਕੋਈ ਵੀ ਵਿਅਕਤੀ ਸਿੱਖ ਰੈਜੀਮੈਂਟ ਦਾ ਕਰਨਲ ਨਹੀਂ ਰਿਹਾ। ਮੈਂ ਜਿਤਨਾ ਸਿੱਖ ਫ਼ੌਜੀਆਂ ਦੀ ਮਾਨਸਿਕ ਅਵਸਥਾ ਨੂੰ ਸਮਝਦਾ ਹਾਂ, ਉਤਨਾ ਕੋਈ ਹੋਰ ਨਹੀਂ ਸਮਝ ਸਕਦਾ। ਜਦੋਂ ਮੇਰੀ ਗਵਾਹੀ ਦੀ ਗੱਲ ਕੋਰਟ ਮਾਰਸ਼ਲ ਵਿਚ ਚੱਲੀ ਤਾਂ ਕਿਹਾ ਗਿਆ ਕਿ ਉਹ ਗਵਾਹੀ ਦੇਣ ਨਹੀਂ ਆ ਸਕਦਾ ਕਿਉਂਕਿ ਉਹ ਤੇ ਉੱਥੇ ਹਾਜ਼ਰ ਨਹੀਂ ਸੀ ਪਰ ਕੋਰਟ ਮਾਰਸ਼ਲ ਦੇ ਕਾਨੂੰਨ ਵਿਚ ਕਲਾਜ਼ ਹੈ ਕਿ ਮਾਹਿਰ ਦੀ ਰਾਏ ਕੋਰਟ ਮਾਰਸ਼ਲ ਵਿਚ ਲਈ ਜਾ ਸਕਦੀ ਹੈ। ਮੈਂ ਬਤੌਰ ਇਕ ਮਾਹਿਰ ਦੇ ਕੋਰਟ ਮਾਰਸ਼ਲ ਅੱਗੇ ਪੇਸ਼ ਹੋਇਆ ਸਾਂ।

ਸੁਆਲ: ਫਿਰ ਤੁਹਾਡੀ ਮਾਹਿਰ ਰਾਏ ਕੀ ਹੈ?

ਜੁਆਬ: ਕਿਸੇ ਹਾਲਤ ਵਿਚ ਵੀ ਫ਼ੌਜ ਦਰਬਾਰ ਸਾਹਿਬ ਅੰਦਰ ਨਹੀਂ ਭੇਜਣੀ ਚਾਹੀਦੀ ਸੀ। ਜੇ ਇਨ੍ਹਾਂ ਨੇ ਫੋਰਸ ਅੰਦਰ ਭੇਜਣੀ ਹੀ ਸੀ ਤਾਂ ਪੁਲਿਸ ਭੇਜ ਦਿੰਦੇ। ਸਿਰਫ਼ ਗੁਰਦੁਆਰੇ ਹੀ ਨਹੀਂ, ਕਿਸੇ ਮਸੀਤ ਜਾਂ ਮੰਦਰ ਅੰਦਰ ਵੀ ਫ਼ੌਜ ਨਹੀਂ ਭੇਜਣੀ ਚਾਹੀਦੀ। ਇਹ ਠੀਕ ਹੈ ਕਿ ਭਾਰਤੀ ਫ਼ੌਜ ਬਿਲਕੁਲ ਸੈਕੂਲਰ ਹੈ ਪਰ ਫ਼ੌਜੀ ਜੁਆਨਾਂ ਨੂੰ ਅਸੀਂ ਆਪਣੇ ਧਰਮਾਂ ਵਿਚ ਦ੍ਰਿੜ੍ਹ ਕਰਦੇ ਹਾਂ। ਧਰਮ ਵਿਚ ਦ੍ਰਿੜ੍ਹ ਕਰਕੇ ਹੀ ਅਸੀਂ ਲੜਾਈ ਵਿਚ ਉਨ੍ਹਾਂ ਦੀ ਜਾਨ ਲੈਂਦੇ ਹਾਂ। ਜਿਨ੍ਹਾਂ ਜੁਆਨਾਂ ਨੂੰ ਅਸੀਂ ਧਰਮ ਵਿਚ ਦ੍ਰਿੜ੍ਹ ਕਰਦੇ ਹਾਂ ਜੇ ਉਨ੍ਹਾਂ ਦੇ ਧਰਮ ਅਸਥਾਨਾਂ ਉੱਤੇ ਹਮਲਾ ਹੋਵੇਗਾ ਤਾਂ ਉਹ ਬਰਦਾਸ਼ਤ ਨਹੀਂ ਕਰ ਸਕਣਗੇ? ਕਿਹੜਾ ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਕਰਨਾ ਬਰਦਾਸ਼ਤ ਕਰ ਸਕਦਾ ਸੀ। ਫਿਰ ਉਨ੍ਹਾਂ ਨੂੰ ਖ਼ਬਰਾਂ ਮਿਲੀਆਂ ਕਿ ਫ਼ੌਜ ਪੰਜਾਬ ਦੇ ਪਿੰਡ-ਪਿੰਡ ਵਿਚ ਵੜ ਗਈ ਹੈ। ਇਹ ਉਹ ਕਿਸ ਤਰ੍ਹਾਂ

ਬਰਦਾਸ਼ਤ ਕਰ ਸਕਦੇ ਸਨ। ਜਿਨ੍ਹਾਂ ਸਿੱਖਾਂ ਨੂੰ ਅਸੀਂ ਧਰਮ ਵਿਚ ਪਰਪੱਕ ਕਰਦੇ ਹਾਂ, ਧਰਮ ਵਿਚ ਪਰਪੱਕ ਕਰਕੇ ਸਿੱਖ ਧਰਮ ਦੇ ਨਾਮ ਥੱਲੇ, ਉਨ੍ਹਾਂ ਦੀ ਜਾਨ ਲੈਂਦੇ ਹਾਂ। ਸਿੱਖ ਰੈਜੀਮੈਂਟ ਦਾ ਸਿੰਬਲ ਹੀ ਚੱਕਰ ਤੇ ਖੰਡਾ ਹੈ ਜੋ ਸਿੱਖ ਧਰਮ ਦਾ ਸਿੰਬਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਉਹ ਸਹੁੰ ਚੁੱਕਦੇ ਹਨ। ਸਾਡੇ ਸਿੱਖ ਰੈਜੀਮੈਂਟ ਦੇ ਚਾਰ ਜੰਗੀ ਮੈਮੋਰੀਅਲ ਉੱਤੇ ਵੀ ਇਹੋ ਖੰਡਾ ਚੱਕਰ ਲੱਗਾ ਹੁੰਦਾ ਹੈ। ਅਸੀਂ ਨੌਜੁਆਨਾਂ ਨੂੰ ਅਪੀਲ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਖ਼ਾਲਸਾ ਪੰਥ ਦੀ ਕਰਦੇ ਹਾਂ।

ਸੁਆਲ: ਤੁਹਾਡੀ ਰਾਏ ਅਨੁਸਾਰ ਸਰਕਾਰ ਨੂੰ ਸ੍ਰੀ ਦਰਬਾਰ ਸਾਹਿਬ ਫ਼ੌਜ ਭੇਜਣ ਤੋਂ ਰੋਕਣ ਦੀ ਸਲਾਹ ਦੇਣੀ ਕਿਸ ਦੀ ਜ਼ਿੰਮੇਵਾਰੀ ਸੀ?

ਜੁਆਬ: ਇਹ ਜ਼ਿੰਮੇਵਾਰੀ ਚੀਫ਼-ਆਫ-ਆਰਮੀ ਸਟਾਫ਼ ਦੀ ਸੀ। ਇਨ੍ਹਾਂ ਰਾਜਸੀ ਲੋਕਾਂ ਨੂੰ ਕੀ ਪਤਾ ਹੈ ਕਿ ਫ਼ੌਜ ਕੀ ਹੁੰਦੀ ਹੈ। ਚੀਫ਼-ਆਫ਼-ਸਟਾਫ ਨੂੰ ਸਪਸ਼ਟ ਸ਼ਬਦਾਂ ਵਿਚ ਸਰਕਾਰ ਨੂੰ ਸਮਝਾਉਣਾ ਚਾਹੀਦਾ ਸੀ ਕਿ ਸ੍ਰੀ ਦਰਬਾਰ ਸਾਹਿਬ ਫ਼ੌਜ ਭੇਜਣ ਨਾਲ ਮੇਰੀ ਫ਼ੌਜ ਵਿਚ ਬਗਾਵਤ ਉੱਠੇਗੀ। ਮੇਰੀ ਫ਼ੌਜ ਖਰਾਬ ਹੋਵੇਗੀ। ਫ਼ੌਜੀਆਂ ਦੀ ਆਪਸ ਵਿਚ ਕਸ਼ੀਦਗੀ ਵਧੇਗੀ। ਜੋ ਫ਼ੌਜਾਂ ਸ੍ਰੀ ਦਰਬਾਰ ਸਾਹਿਬ ਅੰਦਰ ਗਈਆਂ ਹਨ, ਉਨ੍ਹਾਂ ਦੀਆਂ ਸਿੱਖ ਫ਼ੌਜਾਂ ਵਿਰੋਧੀ ਹੋ ਜਾਣਗੀਆਂ। ਜੇ ਕੋਈ ਜੁਰਅਤ ਵਾਲਾ ਚੀਫ਼ ਹੁੰਦਾ ਤਾਂ ਉਸ ਨੇ ਸਰਕਾਰ ਨੂੰ ਠੀਕ ਇਸ ਦੇ ਵਿਰੁੱਧ ਕਹਿਣਾ ਸੀ। ਜਦੋਂ ਇਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਫ਼ੌਜ ਨੂੰ ਭੇਜਣ ਦਾ ਫੈਸਲਾ ਕਰ ਹੀ ਲਿਆ ਸੀ ਤਾਂ ਉਨ੍ਹਾਂ ਨੇ ਕਿਸੇ ਸਿੱਖ ਰੈਜੀਮੈਂਟ ਦੀ ਯੂਨਿਟ ਕਮਾਂਡਰ, ਬਟਾਲੀਅਨ ਕਮਾਂਡਰ ਤੇ ਰੈਜੀਮੈਂਟ ਕਮਾਂਡਰ ਨੂੰ ਦੱਸਿਆ ਹੀ ਨਹੀਂ। ਉਨ੍ਹਾਂ ਨੂੰ ਭਰੋਸੇ ਵਿਚ ਲਿਆ ਜਾਂਦਾ ਤਾਂ ਯੂਨਿਟ ਕਮਾਂਡਰ ਆਪਣੇ ਥੱਲੇ ਜੁਆਨਾਂ ਦੀ ਕਿਸੇ ਤਰ੍ਹਾਂ ਤਸੱਲੀ ਕਰਵਾਉਣ ਦੀ ਕੋਸ਼ਿਸ਼ ਕਰਦੇ।

ਸੁਆਲ: ਕੀ ਤੁਹਾਡੇ ਵਿਚਾਰ ਅਨੁਸਾਰ ਯੂਨਿਟ ਕਮਾਂਡਰ ਆਪਣੇ ਜੁਆਨਾਂ ਦੀ ਤਸੱਲੀ ਕਰਵਾ ਕੇ ਉਨ੍ਹਾਂ ਨੂੰ ਛਾਉਣੀਆਂ ਛੱਡ ਕੇ ਦੌੜਨ ਤੋਂ ਰੋਕ ਸਕਦੇ ਸਨ?

ਜੁਆਬ: ਫ਼ੌਜ ਵਿਚ ਰਿਵਾਜ ਹੈ ਕਿ ਕਮਾਂਡਰ ਨੇ ਦਰਬਾਰ ਲਗਾ ਕੇ ਜੁਆਨਾਂ ਦੀਆਂ ਸ਼ਿਕਾਇਤਾਂ ਸੁਣਨੀਆਂ ਤੇ ਉਨ੍ਹਾਂ ਦੀ ਤਸੱਲੀ ਕਰਨੀ ਹੁੰਦੀ ਹੈ। ਫ਼ੌਜੀ ਰਵਾਇਤਾਂ ਹੀ ਹੋਰ ਹਨ। ਫ਼ੌਜੀ ਅਫ਼ਸਰ ਤੇ ਜੁਆਨਾਂ ਦਾ ਰਿਸ਼ਤਾ ਅਫ਼ਸਰ ਤੇ ਮਾਤਹਿਤ ਵਾਲਾ ਨਹੀਂ ਹੁੰਦਾ, ਮਾਈ-ਬਾਪ ਤੇ ਬੱਚੇ ਵਾਲਾ ਹੁੰਦਾ ਹੈ। ਜਵਾਨ ਆਪਣੇ ਮਾਂ-ਬਾਪ ਵਾਂਗੂੰ ਆਪਣੇ ਅਫ਼ਸਰ ਵੱਲ ਹਰ ਵੇਲੇ ਗਾਈਡੈਂਸ ਲਈ ਦੇਖਦਾ ਹੈ। ਜਵਾਨ ਤਾ ਆਪਣੇ ਅਫ਼ਸਰ ਕੋਲੋਂ ਆਪਣੇ ਜ਼ਾਤੀ ਮਸਲਿਆਂ ਬਾਰੇ ਵੀ ਹਰ ਕਦਮ ਉੱਤੇ ਸਲਾਹ ਲੈਂਦੇ ਹਨ। ਬੱਚਾ ਕਿੱਥੇ

ਪੜ੍ਹਾਉਣਾ ਹੈ, ਵਿਆਹ ਕਿੱਥੇ ਕਰਨਾ ਹੈ ਆਦਿ। ਜਿੱਥੇ ਅਫ਼ਸਰ ਸਿਆਣੇ ਸਨ, ਉੱਥੇ ਉਨ੍ਹਾਂ ਹਾਲਾਤ ਉੱਤੇ ਕਾਬੂ ਪਾ ਲਿਆ। ਸਿੱਖ ਭੜਕੇ ਤਾਂ ਹਰ ਥਾਂ ਸਨ। ਅਫ਼ਸਰਾਂ ਨੇ ਸਰਕਾਰ ਨੂੰ ਚੰਗਾ-ਮੰਦਾ ਆਖਿਆ ਤੇ ਜੁਆਨਾਂ ਨੂੰ ਤਸੱਲੀ ਦਿੱਤੀ ਕਿ ਉਹ ਆਪਣੇ ਜੁਆਨਾਂ ਨਾਲ ਹਨ, ਉਨ੍ਹਾਂ ਨੂੰ ਵੀ ਬੜਾ ਦੁੱਖ ਹੋਇਆ ਹੈ। ਉਹ ਆਪ ਸਰਕਾਰ ਨਾਲ ਨਿਪਟਣਗੇ ਪਰ ਇਸ ਤਰ੍ਹਾਂ ਦੌੜਨ ਨਾਲ ਕੁਝ ਨਹੀਂ ਬਣਨਾ ਆਦਿ। ਜਿਸ ਤਰ੍ਹਾਂ ਵੀ ਹੋਇਆ, ਉਨ੍ਹਾਂ ਨੇ ਜੁਆਨਾਂ ਦੀ ਤਸੱਲੀ ਕਰਵਾ ਲਈ ਤੇ ਹਾਲਾਤ ਵਿਗੜਨ ਨਹੀਂ ਦਿੱਤੇ। ਪਰ ਬਹੁਤੀਆਂ ਥਾਵਾਂ ਉੱਤੇ ਤਾਂ ਅਫ਼ਸਰ ਹੀ ਦੌੜ ਗਏ। ਜੇ ਮਾਈ-ਬਾਪ ਹੀ ਦੌੜ ਜਾਣ ਤੇ ਜੇ ਬੱਚੇ ਕੋਈ ਗ਼ਲਤੀ ਕਰਨ ਤਾਂ ਉਨ੍ਹਾਂ ਦਾ ਕੀ ਕਸੂਰ ਹੈ। ਰਾਮਗੜ੍ਹ ਵਿਚ ੨੩ ਅਫ਼ਸਰਾਂ ਵਿੱਚੋਂ ੨੦ ਅਫ਼ਸਰ ਦੌੜ ਗਏ ਤੇ ੧੦ ਜੂਨ ਨੂੰ ਐਤਵਾਰ ਸੀ। ਸਿੱਖ ਫ਼ੌਜ ਵਿਚ ਐਤਵਾਰ ਦੇ ਐਤਵਾਰ ਇਕੱਠ ਹੁੰਦਾ ਹੈ। ਉਹ ਗੁਰਦੁਆਰੇ ਹੀ ਨਹੀਂ ਵੜੇ। ਉਨ੍ਹਾਂ ਦੀ ਡਿਊਟੀ ਬਣਦੀ ਸੀ ਕਿ ਉਹ ਗੁਰਦੁਆਰੇ ਆ ਕੇ ਜੁਆਨਾਂ ਨੂੰ ਠੰਡਿਆਂ ਕਰਨ ਦੀ ਕੋਸ਼ਿਸ਼ ਕਰਦੇ। ਕੋਰਟ ਮਾਰਸ਼ਲ ਤਾਂ ਇਨ੍ਹਾਂ ਅਫ਼ਸਰਾਂ ਦਾ ਚਾਹੀਦਾ ਹੈ, ਜੋ ਆਪਣੀਆਂ ਡਿਊਟੀਆਂ ਛੱਡ ਕੇ ਦੌੜੇ। ਸਿੱਖ ਜਵਾਨ ਤਾਂ ਡਿਊਟੀ ਛੱਡ ਕੇ ਨਹੀਂ ਦੌੜੇ।

ਸੁਆਲ: ਕਿਹਾ ਜਾਂਦਾ ਹੈ ਕਿ ਰਾਮਗੜ੍ਹ ਬ੍ਰਿਗੇਡੀਅਰ ਪੁਰੀ ਫ਼ੌਜ ਨੂੰ ਰੋਕਣ ਗਿਆ ਤਾਂ ਉਸ ਨੂੰ ਫ਼ੌਜੀਆਂ ਨੇ ਗੋਲੀ ਮਾਰ ਦਿੱਤੀ ਸੀ?

ਜੁਆਬ: ਫ਼ੌਜੀ ਜੁਆਨਾਂ ਨੇ ਜਾਣ-ਬੁੱਝ ਕੇ ਉਸ ਨੂੰ ਗੋਲੀ ਨਹੀਂ ਮਾਰੀ ਸੀ। ਇਹ ਤਾਂ ਗ਼ਲਤੀ ਨਾਲ ਵੱਜ ਗਈ। ਬ੍ਰਿਗੇਡੀਅਰ ਪੁਰੀ ਬੜੇ ਵਧੀਆ ਅਫ਼ਸਰ ਸਨ। ਮੇਰੇ ਥੱਲੇ ਉਸ ਨੇ ਬਤੌਰ ਸੈਕਿੰਡ ਲੈਫ਼ਟੀਨੈਂਟ ਦੇ ਵੀ ਕੰਮ ਕੀਤਾ ਸੀ। ਉਹ ਮੇਰਾ ਏ.ਡੀ.ਸੀ. ਵੀ ਰਿਹਾ ਸੀ। ਉਸ ਨੂੰ ਸਿੱਖ ਜਜ਼ਬਾਤਾਂ ਦੀ ਪੂਰੀ ਕਦਰ ਸੀ। ਜੁਆਨਾਂ ਨਾਲ ਉਸ ਦੇ ਬੜੇ ਚੰਗੇ ਸੰਬੰਧ ਸਨ। ਜਵਾਨ ਤਾਂ ਉਸ ਉੱਤੇ ਜਾਨ ਦਿੰਦੇ ਸਨ। ਉਹ ਤਾਂ ਗ਼ਲਤੀ ਨਾਲ ਮਾਰਿਆ ਗਿਆ। ਫ਼ੌਜੀ ਅਫ਼ਸਰ ਜਦੋਂ ਦੌੜ ਗਏ ਤਾਂ ਅਫਵਾਹ ਫੈਲ ਗਈ ਕਿ ਦੂਜੀ ਯੂਨਿਟ ਦੇ ਫ਼ੌਜੀਆਂ ਕੋਲੋਂ ਉਨ੍ਹਾਂ (ਸਿੱਖਾਂ) ਉੱਤੇ ਹਮਲਾ ਕੀਤਾ ਜਾਵੇਗਾ। ਫਿਰ ਉਹ ਵੀ ਆਰਮੀ ਵਿੱਚੋਂ ਹਥਿਆਰ ਕੱਢਣ ਲੱਗ ਪਏ। ਉਨ੍ਹਾਂ ਨੇ ਇਕ ਜੁਆਨ ਨੂੰ ਪਹਿਰੇ ਉੱਤੇ ਖੜ੍ਹਾ ਕਰ ਦਿੱਤਾ। ਬ੍ਰਿਗੇਡੀਅਰ ਪੁਰੀ ਆਪਣੀ ਕਾਰ ਲੈ ਕੇ ਗਿਆ। ਜੁਆਨ ਨੇ 'ਹਲਟ' ਕਿਹਾ। ਡਰਾਈਵਰ ਨੇ ਬੇਵਕੂਫੀ ਕੀਤੀ, ਉਸ ਨੇ ਸੱਜੇ ਪਾਸੇ ਗੱਡੀ ਮੋੜ ਲਈ। ਅਨਾੜੀ ਜੁਆਨ ਸੀ, ਉਹ ਚੱਲਦੀ ਕਾਰ ਵਿੱਚੋਂ ਬ੍ਰਿਗੇਡੀਅਰ ਨੂੰ ਪਛਾਣ ਨਾ ਸਕਿਆ ਤੇ ਉਸ ਨੇ ਬਰਸਟ ਮਾਰ ਦਿੱਤਾ, ਜਿਸ ਨਾਲ ਬ੍ਰਿਗੇਡੀਅਰ ਪੁਰੀ, ਉਸ ਦੇ ਨਾਲ ਇਕ ਹੋਰ ਸਿੱਖ ਅਫ਼ਸਰ ਤੇ ਉਸ ਦਾ ਡਰਾਈਵਰ ਜੋ ਸਿੱਖ ਸੀ, ਉਹ ਮਾਰੇ ਗਏ। ਜੇ ਕਾਰ ਖੜ੍ਹੀ ਕਰ

ਲੈਂਦੇ ਤੇ ਬ੍ਰਿਗੇਡੀਅਰ ਪੁਰੀ ਆਪ ਬਾਹਰ ਆ ਜਾਂਦਾ ਤਾਂ ਕਦੀ ਸੁਆਲ ਹੀ ਨਹੀਂ ਉੱਠ ਸਕਦਾ ਸੀ ਕਿ ਕੋਈ ਜੁਆਨ ਉਸ ਨੂੰ ਗੋਲੀ ਮਾਰ ਦਿੰਦਾ। ਉਹ ਤਾਂ ਜਵਾਨਾਂ ਵਿਚ ਹੈ ਹੀ ਬੜਾ ਨੇਕ ਨਾਮ ਸੀ।

ਸੁਆਲ: ਪਰ ਜੁਆਨਾਂ ਨੇ ਆਰਮੀ ਵਿੱਚੋਂ ਹਥਿਆਰ ਕਿਉਂ ਕੱਢੇ?

ਜੁਆਬ: ਮੈਂ ਜੁਆਨਾਂ ਨੂੰ ਪੁੱਛਿਆ ਸੀ ਕਿ ਇਹ ਹਥਿਆਰ ਕੱਢਣ ਦੀ ਕਿਉਂ ਬੇਵਕੂਫੀ ਕੀਤੀ, ਇਸ ਨਾਲ ਤੁਸਾਂ ਕੀ ਸਰਕਾਰ ਉਲਟਾ ਲੈਣੀ ਸੀ? ਉਨ੍ਹਾਂ ਕਿਹਾ ਕਿ ਸਾਨੂੰ ਖ਼ਬਰ ਮਿਲੀ ਕਿ ਇੰਦਰਾ ਗਾਂਧੀ ਨੇ ਫੈਸਲਾ ਕਰ ਲਿਆ ਹੈ ਕਿ ਸਾਰੇ ਸਿੱਖ ਮਾਰ ਦੇਣੇ ਹਨ। ਨਾਲ ਦੀਆਂ ਫ਼ੌਜੀ ਯੂਨਿਟਾਂ ਨੇ ਆ ਕੇ ਮਸ਼ੀਨਗੰਨਾਂ ਨਾਲ ਤੁਹਾਨੂੰ ਭੁੰਨ ਦੇਣਾ ਹੈ। ਅਸਾਂ ਕਿਹਾ ਕੁੱਤਿਆਂ ਦੀ ਮੌਤ ਕਿਉਂ ਮਰੀਏ, ਅਸੀਂ ਵੀ ਹਥਿਆਰ ਕੱਢ ਲਈਏ। ਮਰਾਂਗੇ ਤੇ ਲੜ ਕੇ ਮਰਾਂਗੇ।

ਸੁਆਲ: ਜੇ ਫ਼ੌਜ ਨੂੰ ਸ੍ਰੀ ਦਰਬਾਰ ਸਾਹਿਬ ਅੰਦਰ ਜਾਣ ਦਾ ਹੁਕਮ ਮਿਲ ਗਿਆ ਸੀ ਤਾਂ ਕੀ ਫ਼ੌਜ ਦਾ ਚੀਫ਼ ਫ਼ੌਜ ਨੂੰ ਸ੍ਰੀ ਦਰਬਾਰ ਸਾਹਿਬ ਅੰਦਰ ਭੇਜਣ ਤੋਂ ਇਨਕਾਰ ਕਰ ਸਕਦਾ ਸੀ?

ਜੁਆਬ: ਕਿਉਂ ਨਹੀਂ? ਗ਼ੈਰ-ਕਾਨੂੰਨੀ ਹੁਕਮ ਜਿਸ ਨਾਲ ਦੇਸ਼ ਦੀ ਸੁਰੱਖਿਆ ਨੂੰ ਖ਼ਤਰਾ ਪੈਦਾ ਹੋ ਸਕਦਾ ਹੈ, ਉਸ ਵਿਚ ਰੁਕਾਵਟ ਪਾਉਣੀ ਚੀਫ਼ ਦਾ ਫਰਜ਼ ਬਣਦਾ ਸੀ। ਜਰਨਲ ਦਿਆਲ ਮੈਨੂੰ ਮਿਲਿਆ ਸੀ ਤੇ ਮੈਂ ਉਸ ਨੂੰ ਕਿਹਾ ਕਿ ਤੈਨੂੰ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਨਹੀਂ ਕਰਨਾ ਚਾਹੀਦਾ ਸੀ। ਉਹ ਕਹਿਣ ਲੱਗਾ ਮੈਨੂੰ ਹੁਕਮ ਮਿਲਿਆ ਸੀ, ਮੈਂ ਕੀ ਕਰਦਾ? ਮੈਂ ਉਸ ਨੂੰ ਕਿਹਾ ਕਿ ਤੂੰ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਨਹੀਂ ਕਰਨਾ ਸੀ। ਜਿਹੜਾ ਹੁਕਮ ਦੇਸ਼ ਦੇ ਹਿਤ ਵਿਚ ਨਾ ਹੋਵੇ, ਉਸ ਤੋਂ ਇਨਕਾਰ ਕਰਨਾ ਕੋਈ ਗੈਰ-ਕਾਨੂੰਨੀ ਨਹੀਂ ਹੁੰਦਾ।

ਸੁਆਲ: ਜੇ ਤੁਸੀਂ ਇਨ੍ਹਾਂ ਦਿਨਾਂ ਵਿਚ ਚੀਫ਼-ਆਫ਼-ਸਟਾਫ਼ ਹੁੰਦੇ ਤਾਂ ਤੁਸੀਂ ਕੀ ਕਰਦੇ?

ਜੁਆਬ: ਮੈਂ ਕਦੀ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਫ਼ੌਜ ਲੈ ਕੇ ਨਹੀਂ ਜਾਣਾ ਸੀ। ਮੈਂ ਸਰਕਾਰ ਨੂੰ ਸਮਝਾ ਦੇਣਾ ਸੀ ਕਿ ਇਸ ਦੇ ਸਿੱਟੇ ਬਹੁਤ ਮਾੜੇ ਨਿਕਲਣਗੇ।

ਸੁਆਲ: ਕੀ ਸਾਰੇ ਰਾਜਸੀ ਲੀਡਰਾਂ ਨੂੰ ਫ਼ੌਜ ਦਾ ਕੋਈ ਪਤਾ ਨਹੀਂ ਹੁੰਦਾ?

ਜੁਆਬ: ਇਹ ਤਾਂ ਠੀਕ ਹੈ ਕਿ ਸਾਡੇ ਰਾਜਸੀ ਲੀਡਰਾਂ ਵਿੱਚੋਂ ਬਹੁਤ ਘੱਟ ਹਨ, ਜਿਨ੍ਹਾਂ ਨੂੰ ਫ਼ੌਜ ਬਾਰੇ ਪਤਾ ਹੈ ਜਾਂ ਉਨ੍ਹਾਂ ਦੇ ਪਰਵਾਰਾਂ ਵਿੱਚੋਂ ਫ਼ੌਜੀ ਹਨ, ਜਿਨ੍ਹਾਂ ਤੋਂ ਉਹ ਫ਼ੌਜ ਸੰਬੰਧੀ ਸਮਝ ਸਕਣ। ਪਰ ਕਈ ਰਾਜਸੀ ਲੀਡਰ ਵੀ ਇਤਨੇ ਸਿਆਣੇ ਹੁੰਦੇ ਹਨ ਕਿ ਗੱਲ ਫਟ ਸਮਝ ਜਾਂਦੇ ਹਨ। ਉਨ੍ਹਾਂ ਵਿੱਚੋਂ ਇਕ ਲਾਲ ਬਹਾਦਰ ਸ਼ਾਸਤਰੀ ਸੀ ਤੇ ਮੈਂ ਕਿਹਾ ਕਰਦਾ ਹਾਂ ਕਿ ਛੋਟੇ ਜਿਹੇ ਸਾਈਜ਼

ਵਿਚ ਬਹੁਤ ਵੱਡਾ ਆਦਮੀ ਰੱਬ ਨੇ ਸਮੇਟਿਆ ਹੋਇਆ ਸੀ। ਉਹ ਜਦੋਂ ਹੋਮ ਮਨਿਸਟਰ ਸੀ ਤਾਂ ਉਸ ਦਾ ਮੇਰੇ ਨਾਲ ਵਾਹ ਪਿਆ। ਫਿਰ ਜਦੋਂ ੧੯੬੪ ਈ: ਵਿਚ ਕਸ਼ਮੀਰ ਵਿਚ ਇੰਨਫਿਲਟਰੇਟਰ ਆਏ ਤਾਂ ਮੈਨੂੰ ਵੈਸਟਰਨ ਕਮਾਂਡ ਉੱਤੇ ਲਗਾਇਆ ਗਿਆ। ਮੈਨੂੰ ਕਿਹਾ ਗਿਆ ਕਿ ਮੈਂ ਇੰਨਫਿਲਟਰੇਟਰ ਦਾ ਸਫ਼ਾਇਆ ਕਰਾਂ। ਮੈਂ ਕਿਹਾ ਕਿ ਇਹ ਮੇਰਾ ਕੰਮ ਨਹੀਂ, ਤੁਸੀਂ ਪੁਲਿਸ ਨੂੰ ਕਹੋ, ਉਹ ਇਹ ਕੰਮ ਕਰੇ। ਮੈਂ ਤਾਂ ਜਿੱਥੋਂ ਇਹ ਇੰਨਫਿਲਟਰੇਟਰ ਆਉਂਦੇ ਹਨ, ਉਹ ਰਸਤਾ ਬੰਦ ਕਰ ਦਿਆਂਗਾ ਤਾਂ ਇਹ ਆਪੇ ਹੀ ਕਾਬੂ ਆ ਜਾਣਗੇ। ਇੰਨਫਿਲਟਰੇਟਰ ਆਉਂਦੇ ਹਨ ਤੇ ਲੋਕਾਂ ਦੇ ਘਰਾਂ ਵਿਚ ਵੜ ਜਾਂਦੇ ਹਨ, ਫ਼ੌਜ ਦਾ ਇਹ ਕੰਮ ਨਹੀਂ ਕਿ ਘਰਾਂ ਵਿੱਚੋਂ ਇੰਨਫਿਲਟਰੇਟਰ ਲੱਭਦੀ ਫਿਰੇ, ਇਹ ਪੁਲਿਸ ਦਾ ਕੰਮ ਹੈ। ਉਹ ਆਪਣਾ ਕੰਮ ਕਰੇ। ਮੈਂ ਹਾਜ਼ੀ ਪੀਰ ਪਾਸ ਉਨ੍ਹਾਂ ਉੱਤੇ ਕਾਬੂ ਪਾ ਲਿਆ। ਆਉਣ ਜਾਣ ਦਾ ਰਸਤਾ ਰੁਕ ਗਿਆ ਤੇ ਇੰਨਫਿਲਟਰੇਟਰ ਜਿੱਥੇ ਸਨ ਉੱਥੇ ਹੀ ਦੱਬ ਗਏ ਤੇ ਪੁਲਿਸ ਨੇ ਆਪਣਾ ਕੰਮ ਕੀਤਾ।

ਸੁਆਲ: ਕੀ ਕਦੀ ਐਸਾ ਵੀ ਹੋਇਆ ਹੈ ਕਿ ਫ਼ੌਜੀ ਹਾਲਾਤ ਅਨੁਸਾਰ ਤੁਸਾਂ ਕਦੀ ਉਤਲਿਆਂ ਦਾ ਹੁਕਮ ਬਦਲਵਾਇਆ ਹੋਵੇ?

ਜੁਆਬ: ੧੯੬੫ ਈ: ਦੀ ਲੜਾਈ ਵੇਲੇ ਪਾਕਿਸਤਾਨ ਨੇ ਕਸ਼ਮੀਰ ਦੇ ਛੰਭ ਜੋੜੀਆਂ ਸੈਕਟਰ ਵਿਚ ਹਮਲਾ ਕਰ ਦਿੱਤਾ। ਉੱਥੇ ਪਹਾੜੀ ਪੁਜ਼ੀਸ਼ਨ ਐਸੀ ਹੈ ਕਿ ਉੱਥੇ ਸਾਡੀ ਫ਼ੌਜ ਲਈ ਲੜਨਾ ਔਖਾ ਸੀ। ਮੈਂ ਕਿਹਾ, ਮੈਂ ਇੱਥੇ ਨਹੀਂ ਲੜ ਸਕਦਾ, ਮੈਨੂੰ ਸਿੱਧਾ ਲਾਹੌਰ 'ਤੇ ਹਮਲਾ ਕਰਨ ਦਿਓ ਤਾਂ ਕਿ ਪਾਕਿਸਤਾਨ ਨੂੰ ਲਾਹੌਰ ਬਚਾਉਣ ਵਾਸਤੇ ਇੱਥੋਂ ਫ਼ੌਜ ਪਿੱਛੇ ਬੁਲਾਉਣੀ ਪਵੇ। ਮੈਨੂੰ ਉਤਲੇ ਕਹਿਣ ਕਿ ਸਾਡੀ ਇਤਨੀ ਤਿਆਰੀ ਨਹੀਂ। ਮੈਂ ਕਿਹਾ ਕਿ ਇਹ ਮੇਰੀ ਜ਼ਿੰਮੇਵਾਰੀ ਹੈ, ਜਿੱਤਣਾ ਮੈਂ ਹੀ ਹੈ। ਅਖ਼ੀਰ ਲਾਲ ਬਹਾਦਰ ਸ਼ਾਸਤਰੀ ਨੇ ਕਿਹਾ ਕਿ ਜਿਸ ਨੇ ਲੜਨਾ ਹੈ, ਉਹ ਕਹਿੰਦਾ ਹੈ ਕਿ ਮੈਂ ਲਾਹੌਰ ਜਿੱਤ ਸਕਦਾ ਹਾਂ ਤਾਂ ਉਸ ਨੂੰ ਉੱਥੇ ਹੀ ਲੜਨ ਦਿਓ। ਮੇਰੀ ਸਲਾਹ ਮੰਨੀ ਗਈ ਤੇ ਨਤੀਜਾ ਸਾਰਿਆਂ ਦੇ ਸਾਹਮਣੇ ਹੈ।

ਸੁਆਲ: ਕੀ ੧੯੬੫ ਈ: ਦੀ ਲੜਾਈ ਵਿਚ ਤੁਹਾਨੂੰ ਸਰਕਾਰ ਵੱਲੋਂ ਕਿਹਾ ਗਿਆ ਸੀ ਕਿ ਤੁਸੀਂ ਫ਼ੌਜਾਂ ਬਿਆਸ ਤੋਂ ਉਰੇ ਬੁਲਾ ਲਵੋ?

ਜੁਆਬ: ਨਹੀਂ, ਸਰਕਾਰ ਵੱਲੋਂ ਮੈਨੂੰ ਐਸਾ ਨਹੀਂ ਕਿਹਾ ਗਿਆ ਸੀ।

ਸੁਆਲ: ਸਰਕਾਰ ਵੱਲੋਂ ਨਹੀਂ ਤੇ ਕਿਸੇ ਹੋਰ ਵੱਲੋਂ ਕਿਹਾ ਗਿਆ ਹੋਣਾ ਹੈ?

ਜੁਆਬ: ਮੈਂ ਇਕ ਫ਼ੌਜੀ ਹੋਣ ਦੇ ਨਾਤੇ ਰਿਟਾਇਰ ਹੋਣ ਤੋਂ ਬਾਅਦ ਵੀ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਇਹ ਫ਼ੌਜ ਦੀ ਅੰਦਰੂਨੀ ਗੱਲ ਹੈ।

ਸੁਆਲ: ਇਹ ਹੁਣ ਕੋਈ ਭੇਤ ਨਹੀਂ, ਇਹ ਸਾਰਿਆਂ ਨੂੰ ਪਤਾ ਹੈ। ਲਾਲਾ ਜਗਤ

ਨਰਾਇਣ ਹਿੰਦ ਸਮਾਚਾਰ ਵਾਲੇ ਨੇ ਮੈਨੂੰ ਉਨ੍ਹਾਂ ਹੀ ਦਿਨਾਂ ਵਿਚ ਇਸ ਬਾਰੇ ਦੱਸਿਆ ਸੀ। ਹੁਣ ਤੁਸੀਂ ਕਿਹੜੀ ਗੱਲ ਹੈ ਜੋ ਵਾਧੂ ਦੱਸਣੀ ਹੈ? ਜਿਹੜੀ ਗੱਲ ਸਾਰਿਆਂ ਨੂੰ ਪਤਾ ਹੈ, ਉਹ ਭੇਤ ਤਾਂ ਰਹਿ ਹੀ ਕੋਈ ਨਾ ਗਿਆ, ਜੋ ਤੁਸੀਂ ਨਹੀਂ ਦੱਸ ਸਕਦੇ?

ਜੁਆਬ: ਸਰਕਾਰ ਨੇ ਮੈਨੂੰ ਇਸ ਬਾਰੇ ਕੁਝ ਨਹੀਂ ਕਿਹਾ ਸੀ। ਜਰਨਲ ਚੌਧਰੀ ਨੇ ਕਿਹਾ ਸੀ। ਪਰ ਮੈਂ ਕਿਹਾ ਕਿ ਮੈਂ ਸ੍ਰੀ ਹਰਿਮੰਦਰ ਸਾਹਿਬ ਤੇ ਤਰਨਤਾਰਨ ਦੇ ਗੁਰਦੁਆਰੇ ਛੱਡ ਕੇ ਪਿੱਛੇ ਆ ਜਾਵਾਂ, ਇਹ ਮੇਰੇ ਕੋਲੋਂ ਨਹੀਂ ਹੋ ਸਕਦਾ।

ਸੁਆਲ: ਤੁਸੀਂ ੧੯੩੫ ਈ: ਵਿਚ ਭਰਤੀ ਹੋਏ ਸੀ, ਫਿਰ ਤਾਂ ਕਸ਼ਮੀਰ ਵਿਚ ਜੋ ੧੯੪੭ ਈ: ਵਿਚ ਲੜਾਈ ਹੋਈ ਸੀ, ਤੁਹਾਨੂੰ ਤਾਂ ਉਸ ਬਾਰੇ ਵੀ ਜਾਣਕਾਰੀ ਹੋਣੀ ਹੈ?

ਜੁਆਬ: ਹਾਂ! ਕਸ਼ਮੀਰ ਉੱਤੇ ਜਦੋਂ ਪਾਕਿਸਤਾਨੀਆਂ ਨੇ ਹਮਲਾ ਕਰ ਦਿੱਤਾ ਸੀ ਤਾਂ ਸਭ ਤੋਂ ਪਹਿਲਾਂ ਉੱਥੇ ਚੌਥੀ ਸਿੱਖ ਰੈਜੀਮੈਂਟ ਗਈ ਸੀ। ਉਸ ਤੋਂ ਬਾਅਦ ਪਟਿਆਲਾ ਫ਼ਸਟ ਭੇਜੀ ਗਈ ਸੀ। ਸਿੱਖ ਰੈਜੀਮੈਂਟ ਦਾ ਪਹਿਲਾ ਕਮਾਂਡਰ ਮਾਰਿਆ ਗਿਆ ਸੀ ਤੇ ਮੈਂ ਉਸ ਤੋਂ ਜਾ ਕੇ ਕਮਾਂਡ ਸੰਭਾਲੀ ਸੀ।

ਸੁਆਲ: ਤੁਸੀਂ ਸਿੱਖ ਫ਼ੌਜ ਵਿਚ ਹੀ ਰਹੇ ਹੋ ਜਾਂ ਕਿਸੇ ਹੋਰ ਫ਼ੌਜ ਦਾ ਵੀ ਤੁਹਾਨੂੰ ਤਜ਼ਰਬਾ ਹੈ?

ਜੁਆਬ: ਸਾਡੇ ਵੇਲੇ ਜਿਹੜਾ ਅਫ਼ਸਰ ਬਣਦਾ ਸੀ, ਉਸ ਨੂੰ ਸਭ ਤੋਂ ਪਹਿਲਾਂ ਗੋਰਾ ਫ਼ੌਜ ਦੀ ਕਮਾਂਡ ਕਰਨੀ ਪੈਂਦੀ ਸੀ। ਮੈਨੂੰ ਵੀ ਪਹਿਲਾਂ ਸਕਾਟਲੈਂਡ ਦੇ ਹਾਈਲੈਂਡਰ ਦੀ ਫ਼ੌਜ ਦੀ ਕਮਾਂਡ ਕਰਨੀ ਪਈ ਸੀ। ਮੈਂ ਉਨ੍ਹਾਂ ਦੀ ਹਾਕੀ ਟੀਮ ਬਣਾਈ ਸੀ। (ਜਿਸ ਦੀ ਉਨ੍ਹਾਂ ਨੇ ਫੋਟੋ ਵੀ ਵਿਖਾਈ)। ਮੈਂ ਕੁਝ ਦੇਰ ਪੰਜਾਬੀ ਮੁਸਲਮਾਨਾਂ ਦੀ ਫ਼ੌਜ ਦੀ ਵੀ ਕਮਾਂਡ ਕੀਤੀ ਹੈ।

ਸੁਆਲ: ਸਿੱਖ ਫ਼ੌਜੀਆਂ ਤੇ ਦੂਜਿਆਂ ਵਿਚ ਤੁਹਾਨੂੰ ਕੀ ਫਰਕ ਮਹਿਸੂਸ ਹੋਇਆ ਸੀ?

ਜੁਆਬ: ਸਿੱਖ ਫ਼ੌਜੀਆਂ ਦੇ ਮੁਕਾਬਲੇ ਦੂਜੇ ਫ਼ੌਜੀ ਨਹੀਂ ਆਉਂਦੇ। ਸਿੱਖ ਭੋਲੇ-ਭਾਲੇ ਹੁੰਦੇ ਹਨ ਤੇ ਤੁਹਾਡੇ ਲਈ ਜਾਨ ਦਿੰਦੇ ਹਨ। ਦੁਨੀਆਂ ਵਿਚ ਇਕ ਸਿਰਫ਼ ਸਿੱਖ ਫ਼ੌਜੀ ਹੈ ਜੋ ਕਿ ਅਫ਼ਸਰ ਨੂੰ ਆਖਦਾ ਹੈ, "ਸਾਹਿਬ ਤੂੰ ਪਿੱਛੇ ਹੱਟ ਜਾ, ਤੈਨੂੰ ਗੋਲੀ ਨਾ ਲੱਗ ਜਾਏ।" ਮੇਰੇ ਨਾਲ ਆਪ ਹੋਇਆ ਹੈ ਕਿ ਲੜਾਈ ਦੇ ਮੈਦਾਨ ਵਿਚ ਇਕ ਜੇ.ਸੀ.ਓ. ਅੱਗੇ ਹੋ ਕੇ ਕਹਿਣ ਲੱਗਾ, "ਸਾਹਿਬ ਪਿੱਛੇ ਹਟੋ, ਅੱਗੋਂ ਗੋਲੀ ਆ ਰਹੀ ਹੈ।" ਆਪਣੇ ਅਫ਼ਸਰ ਦੀ ਜਾਨ ਲਈ ਜਾਨ ਕੁਰਬਾਨ ਕਰ ਦੇਣੀ ਕੋਈ ਮਾਮੂਲੀ ਗੱਲ ਨਹੀਂ। ਪ੍ਰਧਾਨ ਮੰਤਰੀ ਦੀ ਰੱਖਿਆ ਲਈ ਰੱਖੇ ਗਏ ਕਮਾਂਡੋ ਵੀ ਜਦੋਂ ਗੋਲੀ ਚੱਲੀ ਤਾਂ ਸਾਰੇ ਆਪਣੀ ਜਾਨ ਬਚਾ ਕੇ ਦੌੜ ਗਏ। ਕਿਸੇ ਇਕ ਬੰਦੇ ਨੇ ਅੱਗੇ ਹੋ ਕੇ ਆਪ ਗੋਲੀ ਖਾ

ਕੇ ਪ੍ਰਧਾਨ ਮੰਤਰੀ ਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਸਿੱਖ ਫ਼ੌਜ ਦੇ ਜੁਆਨਾਂ ਨੂੰ ਪਿਆਰ ਨਾਲ ਰੱਖੋ, ਉਹ ਤੁਹਾਡੇ ਅੱਗੇ ਹੋ ਕੇ ਗੋਲੀ ਖਾਂਦੇ ਹਨ। ਇਨ੍ਹਾਂ ਨੂੰ ਮੌਤ ਤਾਂ ਕੀ ਕੋਈ ਚੀਜ਼ ਹੀ ਨਹੀਂ ਲੱਗਦੀ। ਮੇਰੀ ਰੈਜੀਮੈਂਟ ਦਾ ਕੋਈ ਜੁਆਨ ਜੇ ਹੁਣ ਵੀ ਆ ਜਾਵੇ ਤਾਂ ਮੈਂ ਉਸ ਨੂੰ ਪੂਰੇ ਪਿਆਰ ਨਾਲ ਮਿਲਦਾ ਹਾਂ।

ਸੁਆਲ: ਕਦੋਂ ਤੇ ਕਿਸ-ਕਿਸ ਵੇਲੇ ਫ਼ੌਜੀ ਫਰੰਟ ਤੋਂ ਭਗੌੜੇ ਹੋਏ ਸਨ?

ਜੁਆਬ: ੧੯੬੨ ਈ: ਤੇ ੧੯੬੫ ਈ: ਦਾ ਤਾਂ ਮੈਨੂੰ ਪਤਾ ਹੈ ਕਿਉਂਕਿ ਮੈਂ ਉਸ ਵੇਲੇ ਫ਼ੌਜ ਵਿਚ ਸਾਂ ਤੇ ੧੯੭੧ ਈ: ਵਿਚ ਵੀ ਸੁਣਿਆ ਹੈ ਕਿ ਫ਼ੌਜਾਂ ਦੌੜੀਆਂ ਸਨ। ੧੯੬੨ ਈ: ਵਿਚ ਚੀਨ ਦੀ ਲੜਾਈ ਵੇਲੇ ਤਾਂ ਪੂਰਾ ਬ੍ਰਿਗੇਡ ਕਮਾਂਡਿੰਗ ਅਫ਼ਸਰ ਨਰਿੰਜਨ ਪ੍ਰਸਾਦਿ ਸਮੇਤ ਦੌੜ ਗਿਆ ਸੀ। ੧੯੬੫ ਈ: ਵਿਚ ਤਾਂ ਮੇਰੀ ਕਮਾਂਡ ਥੱਲੇ ਹੀ ਬਥੇਰੀਆਂ ਫ਼ੌਜਾਂ ਦੌੜੀਆਂ ਸਨ। ਮੇਰਾ ਹੁਣ ਹੋ ਰਹੇ ਕੋਰਟ ਮਾਰਸ਼ਲ ਵਾਲਿਆਂ ਨੂੰ ਕਹਿਣਾ ਹੀ ਇਹ ਸੀ ਕਿ ਦੇਸ਼ ਦੇ ਫ਼ੌਜੀਆਂ ਲਈ ਵੱਖਰੇ-ਵੱਖਰੇ ਮਿਆਰ ਨਾ ਰੱਖੋ। ਜੋ ਫ਼ੌਜੀ ਫਰੰਟ ਤੋਂ ਆਪਣੀ ਡਿਊਟੀ ਛੱਡ ਕੇ ਦੌੜੇ ਸਨ, ਉਨ੍ਹਾਂ ਨੂੰ ਤਾਂ ਕੋਈ ਸਜ਼ਾ ਨਹੀਂ ਦਿੱਤੀ ਗਈ ਸੀ। ਇਹ ਸਿੱਖ ਫ਼ੌਜ ਦੇ ਜੁਆਨ ਤਾਂ ਭੜਕੇ ਹੋਏ ਜਜ਼ਬਾਤਾਂ ਕਾਰਨ ਦੌੜੇ ਹਨ ਜਦੋਂ ਕਿ ਉਹ ਅਫ਼ਸਰ ਜਿਨ੍ਹਾਂ ਨੂੰ ਉਹ ਆਪਣਾ ਮਾਈ-ਬਾਪ ਸਮਝਦੇ ਸਨ, ਉਹ ਪਹਿਲਾਂ ਹੀ ਦੌੜ ਗਏ ਸਨ।

ਸੁਆਲ: ਸਿੱਖ ਫ਼ੌਜੀ ਤਾਂ ਸਿਰਫ਼ ਆਪਣੀਆਂ ਛਾਉਣੀਆਂ ਛੱਡ ਕੇ ਦੌੜੇ ਸਨ, ਇਸ ਹਿਸਾਬ ਨਾਲ ਉਨ੍ਹਾਂ ਦਾ ਕਸੂਰ ਸਿਰਫ਼ ਇਜਾਜ਼ਤ ਬਿਨਾਂ ਛਾਉਣੀ ਛੱਡਣਾ, (ਐਬਸੈਂਟ ਵਿਦਾਊਟ ਲੀਵ) ਹੀ ਹੋਇਆ। ਫ਼ੌਜੀ ਕਾਨੂੰਨ ਦੀ ਵੀ ਕੋਈ ਕਿਤਾਬ ਹੋਣੀ ਹੈ, ਜਿਸ ਵਿਚ ਫ਼ਰੰਟ ਉੱਤੇ ਡਿਊਟੀ ਛੱਡ ਕੇ ਦੌੜਨ ਵਾਲੇ ਤੇ ਬਿਨਾਂ ਇਜਾਜ਼ਤ ਦੇ ਛਾਉਣੀ ਛੱਡਣ ਵਾਲਿਆਂ ਲਈ ਸਜ਼ਾਵਾਂ ਮੁਕਰੱਰ ਹੋਣੀਆਂ ਹਨ?

ਜੁਆਬ: ਫਰੰਟ ਤੋਂ ਡਿਊਟੀ ਛੱਡ ਕੇ ਦੌੜਨ ਵਾਲਿਆਂ ਲਈ ਕਾਨੂੰਨ ਤਾਂ ਸਿੱਧਾ ਹੀ ਫਲਾਇੰਗ ਸਕੁਆਇਡ ਕੋਲੋਂ ਗੋਲੀ ਨਾਲ ਉਡਾ ਦੇਣਾ ਹੈ। ਇਹੀ ਤਾਂ ਮੇਰਾ ਕਹਿਣਾ ਹੈ ਕਿ ਉਨ੍ਹਾਂ ਭਗੌੜਿਆਂ ਨੂੰ ਤਾਂ ਕਿਸੇ ਕੁਝ ਕਿਹਾ ਨਹੀਂ ਸੀ। ਨਰਿੰਜਨ ਪ੍ਰਸ਼ਾਦਿ ਨੂੰ ਸਿਰਫ ਪੈਨਸ਼ਨ ਉੱਤੇ ਭੇਜ ਦਿੱਤਾ ਸੀ। ਦੂਜੇ ਫ਼ੌਜੀਆਂ ਵਿਰੁੱਧ ਕਿਉਂ ਕਾਰਵਾਈ ਨਹੀਂ ਹੋਈ ਸੀ ਇਹ ਤਾਂ ਫ਼ੌਜੀ ਹੈੱਡ ਕੁਆਰਟਰ ਵਾਲੇ ਹੀ ਦੱਸ ਸਕਦੇ ਹਨ। ਪਰ ਭਗੌੜੇ ਸਿੱਖ ਫ਼ੌਜੀਆਂ ਉੱਤੇ ਬਗਾਵਤ ਦਾ ਕੇਸ ਬਣਾਇਆ ਜਾ ਰਿਹਾ ਹੈ। ਇਹ ਇਕ ਵਿਤਕਰੇ ਭਰਿਆ ਸਲੂਕ ਹੈ। ਛੁੱਟੀ ਤੋਂ ਬਿਨਾਂ ਯੂਨਿਟ ਛੱਡ ਜਾਣਾ ਬਗਾਵਤ ਨਹੀਂ ਕਿਹਾ ਜਾ ਸਕਦਾ। ਆਰਮੀ ਐਕਟ ਅਨੁਸਾਰ ਇਸ ਦੀ ਸਜ਼ਾ ਹੋਰ ਹੈ। ਇਹ ਵੀ ਕਿਹਾ ਜਾ

ਰਿਹਾ ਹੈ ਕਿ ਕੁਝ ਜੇ.ਸੀ.ਓਜ਼. ਨੇ ਇਨ੍ਹਾਂ ਨੂੰ ਭੜਕਾ ਕੇ ਬਗ਼ਾਵਤ ਕਰਵਾਈ ਹੈ।

ਸੁਆਲ: ਇਹ ਕਿਸ ਤਰ੍ਹਾਂ ਹੋ ਸਕਦਾ ਹੈ?

ਜੁਆਬ: ਇਹੀ ਤਾਂ ਮੇਰਾ ਕਹਿਣਾ ਹੈ ਕਿ ਹਰ ਥਾਂ ਫ਼ੌਜੀ ਉੱਠ ਖਲੋਤੇ, ਕਿਸੇ ਨੇ ਇਨ੍ਹਾਂ ਵਿਚਕਾਰ ਕੋਈ ਸਾਜ਼ਿਸ਼ ਨਹੀਂ ਕੀਤੀ। ਪਰ ਇਨ੍ਹਾਂ ਸਿੱਖ ਫ਼ੌਜੀਆਂ ਨੂੰ ਤਸੀਹੇ ਦੇ ਕੇ ਇਹ ਅਖਵਾਇਆ ਜਾ ਰਿਹਾ ਹੈ ਕਿ ਫਲਾਣੇ ਸੂਬੇਦਾਰ ਜਾਂ ਹਵਾਲਦਾਰ ਨੇ ਸਾਨੂੰ ਭੜਕਾਇਆ। ਉਨ੍ਹਾਂ ਨੂੰ ਤਸੀਹੇ ਦੇ ਕੇ ਬਿਆਨ ਲਿਖਵਾ ਕੇ ਦਸਤਖ਼ਤ ਵੀ ਕਰਵਾ ਲਏ। ਫ਼ੌਜੀ ਕੋਰਟ ਮਾਰਸ਼ਲ ਤੇ ਆਮ ਕਚਹਿਰੀਆਂ ਵਿਚ ਫ਼ਰਕ ਹੁੰਦਾ ਹੈ। ਕੋਰਟ ਮਾਰਸ਼ਲ ਵਾਲੇ ਸਿਰਫ਼ ਜੱਜ ਹੀ ਨਹੀਂ ਜਿਊਰੀ ਵੀ ਹੁੰਦੇ ਹਨ, ਜਿਨ੍ਹਾਂ ਨੇ ਮੁਲਜ਼ਮ ਦਾ ਭਲਾ ਵੀ ਸੋਚਣਾ ਹੁੰਦਾ ਹੈ ਤੇ ਇਨਸਾਨੀਅਤ ਨਾਤੇ ਫੈਸਲਾ ਦੇਣਾ ਹੁੰਦਾ ਹੈ। ਪਰ ਇਨ੍ਹਾਂ ਫ਼ੌਜੀਆਂ ਨਾਲ ਹੋਰ ਹੀ ਸਲੂਕ ਕੀਤਾ ਗਿਆ ਹੈ। ਬਗਾਵਤ ਦਾ ਕੇਸ ਇਨ੍ਹਾਂ ਵਿਰੁੱਧ ਬਣਦਾ ਨਹੀਂ ਤੇ ਦੂਜਾ ਕੇਸ ਯੂਨਿਟ 'ਚੋਂ ਛੁੱਟੀ ਬਿਨਾਂ ਚਲੇ ਜਾਣ ਦੀ ਸਜ਼ਾ ਕੋਈ ਖ਼ਾਸ ਨਹੀਂ। ਇਸ ਕਰਕੇ ਤਾਂ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਫ਼ੌਜੀਆਂ ਦੇ ਘੱਟ ਕਸੂਰ ਕਾਰਨ ਇਨ੍ਹਾਂ ਨੂੰ ਵੱਧ ਸਜ਼ਾ ਦਿੱਤੀ ਜਾ ਰਹੀ ਹੈ।

ਸੁਆਲ: ਤੁਹਾਡੇ ਵਿਚਾਰ ਅਨੁਸਾਰ ਸਰਕਾਰ ਨੂੰ ਕੀ ਕਰਨਾ ਚਾਹੀਦਾ ਸੀ?

ਜੁਆਬ: ਮੇਰੇ ਵਿਚਾਰ ਅਨੁਸਾਰ ਤਾਂ ਇਸ ਫ਼ੌਜੀ ਗੜਬੜ ਨੂੰ ਬਹੁਤੀ ਹਵਾ ਨਹੀਂ ਦੇਣੀ ਚਾਹੀਦੀ ਸੀ। ਅੰਦਰ-ਅੰਦਰ ਹੀ ਗੱਲ ਖ਼ਤਮ ਕਰ ਦੇਣੀ ਚਾਹੀਦੀ ਸੀ। ਥੋੜ੍ਹੀਆਂ-ਬਹੁਤੀਆਂ ਸਜ਼ਾਵਾਂ ਦੇ ਕੇ ਗੱਲ ਰਫ਼ਾ-ਦਫ਼ਾ ਕਰ ਦਿੰਦੇ। ਗੱਲ ਵਧਾਉਣੀ ਦੇਸ਼ ਦੇ ਹਿੱਤਾਂ ਵਿਚ ਨਹੀਂ ਸੀ ਤੇ ਨਾ ਹੈ।

ਸੁਆਲ: ਹੁਣ ਕੀ ਹੋ ਸਕਦਾ ਹੈ?

ਜੁਆਬ: ਹੁਣ ਸਿੱਖ ਗੱਲ ਭੁਲਾ ਕੇ ਹੀ ਗੱਲ ਮੁਕਾ ਸਕਦੇ ਹਨ। ਖਾਲਿਸਤਾਨ ਕੋਈ ਵਾਏਬਲ-ਜਚਵਾਂ ਨਹੀਂ ਹੈ। ਸਿੱਖਾਂ ਨੂੰ ਆਪਣੇ ਅਧਿਕਾਰ ਲੈਣੇ ਚਾਹੀਦੇ ਹਨ ਤੇ ਇਸ ਦੇਸ਼ ਵਿਚ ਆਪਣੀ ਗੱਲ ਬਣਾਉਣੀ ਚਾਹੀਦੀ ਹੈ। ਗੱਲਾਂ ਵਿਸਾਰਿਆਂ ਹੀ ਕੁਝ ਬਣਨਾ ਹੈ, ਨਹੀਂ ਤਾਂ ਬਹੁਤ ਮੁਸ਼ਕਲ ਹੈ।

ਸੁਆਲ: ਦਿੱਲੀ ਦੇ ਫ਼ਸਾਦਾਂ ਸਮੇਂ ਤੁਸੀਂ ਏਥੇ ਹੀ ਸੋ। ਤੁਹਾਡੇ ਨਾਲ ਕੀ ਬੀਤੀ?

ਜੁਆਬ: ਇੱਥੇ ਬਥੇਰੇ ਝੁੱਗੀਆਂ-ਝੌਂਪੜੀਆਂ ਵਾਲੇ ਬਦਮਾਸ਼ ਇਕੱਠੇ ਹੋ ਕੇ ਆਏ ਸਨ। ਛੋਟੀਆਂ-ਛੋਟੀਆਂ ਸੋਟੀਆਂ ਤੇ ਸਰੀਏ ਚੁੱਕੇ ਹੋਏ "ਸਰਦਾਰੋਂ ਕੋ ਮਾਰ ਦੋ, ਸਰਦਾਰੋਂ ਕੋ ਮਾਰ ਦੋ।" ਗਿਆਰਾਂ-ਗਿਆਰਾਂ, ਬਾਰਾਂ-ਬਾਰਾਂ ਸਾਲ ਦੇ ਮੁੰਡੇ ਵੀ ਤੁਰੇ ਫਿਰਦੇ ਸਨ। ਮੇਰੇ ਘਰ ਦੇ ਨੇੜੇ ਕੋਈ ਨਹੀਂ ਆਇਆ। ਮੇਰੇ ਕੋਲ ਕਾਰਬਾਈਨ ਸੀ। ਮੈਂ ਕੋਠੇ 'ਤੇ ਚਲਾ ਗਿਆ। ਮੈਂ ਆਪਣੀ ਲੜਕੀ ਨੂੰ ਇਕ ਪਾਸੇ ਤੇ ਪਤਨੀ ਨੂੰ ਦੂਜੇ ਪਾਸੇ ਬੰਦੂਕਾਂ ਦੇ ਕੇ

ਬਿਠਾ ਦਿੱਤਾ। ਮੈਨੂੰ ਬਥੇਰੇ ਫੋਨ ਆਏ ਕਿ ਗੋਲੀ ਨਾ ਚਲਾਇਓ। ਮੈਂ ਸੋਚਿਆ ਕਿ ਕੁੱਤੇ ਦੀ ਮੌਤ ਤਾਂ ਮਰਨਾ ਨਹੀਂ, ਪਰ ਮੇਰੇ ਕੋਲ ਹੀ ਕੋਈ ਨਹੀਂ ਆਇਆ। ਫਸਾਦਾਂ ਤੋਂ ਬਾਅਦ ਮੈਨੂੰ ਐਸਕਾਰਟ ਵਾਲੇ ਨੰਦੇ ਦਾ ਫੋਨ ਆਇਆ ਕਿ ਸਭ ਤੋਂ ਪਹਿਲਾਂ ਗੁਰਦੁਆਰੇ ਮੁਰੰਮਤ ਕਰੋ ਤਾਂ ਕਿ ਜੋ ਬੀਬੀਆਂ ਵਿਧਵਾ ਹੋਈਆਂ ਹਨ ਉਹ ਸਿਰ ਤਾਂ ਲੁਕੋ ਸਕਣ ਤੇ ਉਨ੍ਹਾਂ ਨੂੰ ਲੰਗਰ ਮਿਲ ਸਕੇ। ਮੈਂ ਪੰਦਰ੍ਹਾਂ ਲੱਖ ਰੁਪਿਆ ਇਸ ਕੰਮ ਲਈ ਦੇਣਾ ਹੈ, ਤੁਸੀਂ ਆਪਣੇ ਨਾਲ ਜਿਹੜਾ ਮਰਜ਼ੀ ਰੱਖ ਲਵੋ। ਮੈਂ ਇਕ ਕਮੇਟੀ ਬਣਾ ਲਈ, ਆਪਣੇ ਨਾਲ ਦੋ ਹਿੰਦੂ ਵੀ ਲੈ ਲਏ। ਅਸੀਂ ਇਕ ਹਫਤੇ ਵਿਚ ਪੰਦਰ੍ਹਾਂ ਲੱਖ ਰੁਪਿਆ ਵੰਡ ਦਿੱਤਾ। ਦਿੱਲੀ ਵਿਚ ੨੮੭ ਗੁਰਦੁਆਰੇ ਸਾੜੇ ਗਏ ਸਨ, ਅਸਾਂ ੧੦-੧੦ ਹਜ਼ਾਰ ਦੇ ਨੇੜੇ-ਤੇੜੇ ਦੇ ਕੇ ਕਿਹਾ ਕਿ ਸਿਰ ਲੁਕਾਉਣ ਦੀ ਤਾਂ ਥਾਂ ਬਣਾਓ।



---

## *ਚਾਨਣ ਕਤਲ ਨਹੀਂ ਹੁੰਦੇ*

*(ਸਫ਼ਾ ੧੪ ਦਾ ਬਾਕੀ ਹਿੱਸਾ)*

ਰੇਤ ਕਾਣੀ ਹੋ ਗਈ ਸੀ, ਅੱਗ ਝੂਰਦੀ ਸੀ। ਪਰ ਖੁਸ਼ ਸੀ ਤਾਂ ਮੁਰਤਜਾ ਖਾਨ, ਸ਼ੇਖ ਅਹਿਮਦ ਸਰਹੰਦੀ ਤੇ ਚੰਦੂ। ਪਰ ਦਰਿੰਦਿਆਂ ਨੂੰ ਖੁਸ਼ੀ ਸੀ ਕਿ ਅਸਾਂ ਗੁਰੂ ਤੋਂ ਬੋਲ ਖੋਹ ਲਏ ਹਨ। ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਇਹ ਬੋਲ ਅਮਰ ਨੇ, ਉਨ੍ਹਾਂ ਨੂੰ ਇਹ ਗਿਆਨ ਨਹੀਂ ਸੀ ਕਿ ਇਨ੍ਹਾਂ ਬੋਲਾਂ ਨੂੰ ਦੁਨੀਆਂ ਸਿਜਦੇ ਕਰਿਆ ਕਰੇਗੀ ਅਤੇ ਇਨ੍ਹਾਂ ਤੋਂ ਜੀਵਨ ਦੀ ਸੇਧ ਲਿਆ ਕਰੇਗੀ। ਜਿਸ ਗੁਰੂ ਦੇ ਤਨ ਨੂੰ ਤੱਵੀਆਂ 'ਤੇ ਭੁੰਨਿਆਂ ਗਿਆ, ਉਸ ਗੁਰੂ ਦੇ ਸਿੱਖ ਗੁਰੂ ਦੀ ਯਾਦ ਵਿਚ ਛਬੀਲਾਂ ਲਾ ਕੇ ਪਿਆਸਿਆਂ ਦੀ ਪਿਆਸ ਬੁਝਾਉਣਗੇ ਤੇ ਗੁਰੂ ਨੂੰ ਯਾਦ ਕਰਨਗੇ! ਗੁਰੂ ਦੇ ਸਿੱਖ ਗੁਰੂ ਜੀ ਦੀ ਸ਼ਹੀਦੀ ਦੇ ਦਿਵਸ ਨੂੰ ਮਨਾਉਂਦਿਆਂ ਸਹਿਜ ਸੁਭਾਵਿਕ ਹੀ ਇਹ ਦਰਸਾਉਂਦੇ ਹਨ ਕਿ ਗੁਰੂ ਨੇ ਹੱਕ-ਸੱਚ ਲਈ ਆਪਾ ਵਾਰਿਆ ਹੈ। ਐਸੇ ਗੁਰੂ ਦੀ ਯਾਦ ਨੂੰ ਜੀਉਂਦੀ ਰੱਖਣਾ ਸਾਡਾ ਪਹਿਲਾ ਫਰਜ਼ ਹੈ। ਇਹ ਸਦੀਵੀ ਸੱਚ ਹੈ ਕਿ ਹਨੇਰਿਆਂ ਤੋਂ ਚਾਨਣ ਕਤਲ ਨਹੀਂ ਹੁੰਦੇ।



---

*ਇਤਿਹਾਸਿਕ ਗੁਰ-ਅਸਥਾਨ:੭*

# ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

## ਅਫਗਾਨਿਸਤਾਨ

**੧. ਗੁਰਦੁਆਰਾ ਗੁਰੂ ਨਾਨਕ ਦਰਬਾਰ ਜਲਾਲਾਬਾਦ:** ਅਫਗਾਨਿਸਤਾਨ ਪ੍ਰਦੇਸ਼ ਦੇ ਸ਼ਹਿਰ ਕਾਬਲ ਤੋਂ ਕਰੀਬ ੧੭੫ ਕਿਲੋਮੀਟਰ ਦੂਰ ਸ਼ਹਿਰ ਜਲਾਲਾਬਾਦ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਗੁਰੂ ਨਾਨਕ ਦਰਬਾਰ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਆਪਣੀ ਇਕ ਪ੍ਰਚਾਰ ਫੇਰੀ ਦੌਰਾਨ ਤਕਰੀਬਨ ੪੦ ਦਿਨ ਠਹਿਰੇ ਸਨ।

**੨. ਗੁਰਦੁਆਰਾ ਚਸ਼ਮਾ ਸਾਹਿਬ ਜਲਾਲਾਬਾਦ:** ਅਫਗਾਨਿਸਤਾਨ ਦੇ ਸ਼ਹਿਰ ਜਲਾਲਾਬਾਦ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਛੋਹ ਪ੍ਰਾਪਤ ਗੁਰਦੁਆਰਾ ਚਸ਼ਮਾ ਸਾਹਿਬ, ਗੁਰਦੁਆਰਾ ਗੁਰੂ ਨਾਨਕ ਦਰਬਾਰ ਦੇ ਨਜ਼ਦੀਕ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਨੇ ਪਾਣੀ ਦਾ ਚਸ਼ਮਾ ਪ੍ਰਗਟ ਕੀਤਾ ਸੀ।

## ਬੰਗਲਾ ਦੇਸ਼

**੧. ਗੁਰਦੁਆਰਾ ਸਾਹਿਬ ਚਰਨ ਪਾਦੁਕਾ ਢਾਕਾ :** ਬੰਗਲਾ ਦੇਸ਼ ਦੀ ਰਾਜਧਾਨੀ ਢਾਕਾ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਚਰਨਪਾਦੁਕਾ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ੧੫੬੪ ਈ: ਵਿਚ ਇਕ ਪ੍ਰਚਾਰ ਫੇਰੀ ਦੌਰਾਨ ਪਹੁੰਚੇ ਸਨ। ਇਸ ਸ਼ਹਿਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ।

**੨. ਗੁਰਦੁਆਰਾ ਨਾਨਕਸ਼ਾਹੀ, ਢਾਕਾ:** ਗੁਰਦੁਆਰਾ ਨਾਨਕਸ਼ਾਹੀ ਨੀਲਖੇਤਰ ਸੜਕ 'ਤੇ ਢਾਕਾ ਯੂਨੀਵਰਸਿਟੀ ਦੇ ਬਿਲਕੁਲ ਸਾਹਮਣੇ ਸੁਸ਼ੋਭਿਤ ਹੈ। ਸ਼ਹਿਰ ਦੇ ਬਿਲਕੁਲ ਅੰਦਰਵਾਰ ਇਕ ਹੋਰ ਗੁਰਦੁਆਰਾ ਸਾਹਿਬ 'ਗੁਰਦੁਆਰਾ ਸੰਗਤ ਟੋਲਾ' ਜੋ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਸੁਸ਼ੋਭਿਤ ਹੈ ਦੀ ਖਸਤਾ ਹਾਲ ਇਮਾਰਤ ਕਾਰਨ ਉੱਥੋਂ ਦੀਆਂ ਇਤਿਹਾਸਿਕ ਅਤੇ ਪਵਿੱਤਰ ਯਾਦਗਾਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ ਲਿਖਤ ਸਰੂਪ ਅਤੇ ਗੁਰੂ ਸਾਹਿਬ ਦੀ ਖੜਾਵਾਂ ਹੁਣ ਗੁਰਦੁਆਰਾ ਨਾਨਕਸ਼ਾਹੀ ਵਿਚ ਸੁਸ਼ੋਭਿਤ ਕਰ ਦਿੱਤੀਆਂ ਗਈਆਂ ਹਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮਿਥਿਲਾ, ਕੰਤ ਨਗਰ, ਕਾਮਰੂਪ ਆਦਿ ਤੋਂ ਹੁੰਦੇ ਹੋਏ ਇੱਥੇ ਪਹੁੰਚੇ ਸਨ।

**੩. ਸਿੱਖ ਟੈਂਪਲ ਚੌਂਕ ਬਜ਼ਾਰ ਚਿਟਾਗਾਂਗ :** ਢਾਕੇ ਸ਼ਹਿਰ ਤੋਂ ਕੋਈ ੩੦੦ ਕਿਲੋਮੀਟਰ ਦੂਰ ਚਿਟਾਗਾਂਗ ਬੰਦਰਗਾਹ ਦੇ ਚੌਂਕ ਬਜ਼ਾਰ 'ਚ ਸ੍ਰੀ ਗੁਰੂ ਨਾਨਕ ਦੇਵ ਜੀ

** # ੯੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਦੀ ਪਵਿੱਤਰ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਸਿੱਖ ਟੈਂਪਲ ਸੁਸ਼ੋਭਿਤ ਹੈ। ਭਾਈ ਬਾਲੇ ਵਾਲੀ ਸਾਖੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਇਕ ਪ੍ਰਚਾਰ ਫੇਰੀ ਦੌਰਾਨ ਇੱਥੇ ਆਏ ਸਨ।

**੪. ਸਿੱਖ ਸੰਗਤ (ਧਰਮਸ਼ਾਲਾ) ਸਿਲਹਟ :** ਸਿੱਖ ਵਿਸ਼ਵ ਕੋਸ਼ ਅਨੁਸਾਰ ਜਨਮ ਸਾਖੀ ਸਾਹਿਤ ਵਿਚ ਦਰਜ ਹੈ ਕਿ ਬੰਗਲਾ ਦੇਸ਼ ਦੇ ਇਕ ਨਗਰ ਸਿਲਹਟ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਇਕ ਪ੍ਰਚਾਰ ਫੇਰੀ ਦੌਰਾਨ ਪਹੁੰਚੇ ਸਨ। ਇੱਥੇ ਉਨ੍ਹਾਂ ਦੀ ਇਸ ਪਵਿੱਤਰ ਆਮਦ ਦੀ ਯਾਦ ਵਿਚ ਉੱਥੋਂ ਦੀਆਂ ਸੰਗਤਾਂ ਵੱਲੋਂ ਸਿੱਖ ਸੰਗਤ (ਧਰਮਸ਼ਾਲਾ) ਦੀ ਸਥਾਪਨਾ ਕੀਤੀ ਗਈ। ਇਤਿਹਾਸਿਕ ਸ੍ਰੋਤ ਅਨੁਸਾਰ ਦੇਸ਼ ਵੰਡ ਤੋਂ ਪਹਿਲਾਂ ਤਕ ਇਹ ਧਰਮਸ਼ਾਲਾ ਮੌਜੂਦ ਸੀ ਪਰ ਅੱਜਕਲ੍ਹ ਇੱਥੇ ਦਫ਼ਤਰ ਅਤੇ ਰਿਹਾਇਸ਼ੀ ਮਕਾਨ ਉਸਾਰ ਦਿੱਤੇ ਗਏ ਹਨ।

## ਇਰਾਕ

**੧. ਗੁਰਦੁਆਰਾ ਸਾਹਿਬ ਬਗਦਾਦ :** ਬਗਦਾਦ ਸ਼ਹਿਰ ਤੋਂ ਦਸ-ਬਾਰਾਂ ਮੀਲ ਦੂਰ ਹਜ਼ਰਤ ਬਹਿਲੋਲ ਦੇ ਮਜ਼ਾਰ ਦੇ ਨਜ਼ਦੀਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਛੋਹ ਪ੍ਰਾਪਤ ਇਤਿਹਾਸਿਕ ਸਥਾਨ ਸੁਸ਼ੋਭਿਤ ਹੈ। ਇੱਥੇ ਇਕ ਕਮਰੇ ਵਿਚ ਇਕ ਚੌਂਤਰੇ ਉੱਤੇ ਗੁਰਮੁਖੀ, ਉਰਦੂ ਤੇ ਅਰਬੀ ਵਿਚ ਹੇਠ ਲਿਖੇ ਭਾਵ ਦੀ ਵਾਰਤਕਿ ਲਿਖੀ ਮਿਲਦੀ ਹੈ, "ਹਜ਼ਰਤ ਬਾਬਾ ਗੁਰੂ ਨਾਨਕ ਜਦੋਂ ਯਾਤਰਾ ਕਰਦੇ ਹੋਏ ਏਧਰ ਤਸ਼ਰੀਫ ਲਿਆਏ ਤਾਂ ਹਜ਼ਰਤ ਬਹਿਲੋਲ ਦੇ ਮਹਿਮਾਨ ਰਹੇ। ਇੱਥੇ ਹਜ਼ੂਰ ਬਾਬਾ ਜੀ ਨੇ ਚਾਲੀ ਦਿਨ ਗੁਜ਼ਾਰੇ।" ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣੀ ਇਕ ਪ੍ਰਚਾਰ ਫੇਰੀ ਦੌਰਾਨ ਬਗਦਾਦ ਪਹੁੰਚਣ ਦਾ ਜ਼ਿਕਰ ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਵਿਚ 'ਫਿਰਿ ਬਾਬਾ ਗਇਆ ਬਗਦਾਦਿ ਨੋ' ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਨੇ 'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ' ਸ਼ਬਦ ਦਾ ਗਾਇਨ ਕਰਕੇ ਇਥੋਂ ਦੇ ਪੀਰ-ਏ-ਦਸਤਗੀਰ ਬਹਿਲੋਲ ਨੂੰ ਇਕ ਅਕਾਲ ਪੁਰਖ ਦੇ ਰਹੱਸਾਂ ਬਾਰੇ ਦੱਸਿਆ ਸੀ।

ਭਾਈ ਗੁਰਦਾਸ ਜੀ ਦੀਆਂ ਵਾਰਾਂ, ਜਨਮ ਸਾਖੀਆਂ ਅਤੇ ਹੋਰ ਇਤਿਹਾਸਿਕ ਸ੍ਰੋਤਾਂ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਫਗਾਨਿਸਤਾਨ ਵਿਚ ਕੰਧਾਰ, ਕੁਰਮ, ਮਿੱਠੇ ਬਾਗ, ਡੇਰਾ ਅਤੇ ਡਿੱਗੇ, ਸ੍ਰੀ ਲੰਕਾ ਵਿਚ ਡ੍ਰਿਕਨਾਮਲੇ, ਮਿੰਟੀਆਕਲਮ, ਦੀਵਾਰ ਮੱਟੀਆਂ, ਸਵਾਮੀਕਾਰਤਕ, ਬਢੁੱਲੇ, ਬੂਰਮਲੀ ਬਸਤੀ, ਪੁਸਲਾਪੁਰ ਅਤੇ ਦੀਘਰ, ਰੂਸ ਵਿਚ ਬਾਕੂ, ਜੱਦਾ, ਮਸਰਦ, ਕਰਬਲਾ, ਸੋਆਸ, ਤਾਸ਼ਕੰਦ, ਸੁਲੇਮਾਨ ਪਰਬਤ, ਵਾਉਕੰਦ, ਸਮਰਕੰਦ, ਅਰਬ ਦੇਸ਼ਾਂ ਈਰਾਨ, ਇਰਾਕ ਵਿਚ ਮੱਕਾ, ਮਦੀਨਾ, ਉਜੇਬਿਕਸਤਾਨ, ਤਹਿਰਾਨ, ਅਤੇ ਨੇਪਾਲ ਆਦਿ ਵਿਚ ਵੀ ਆਪਣੀਆਂ ਪ੍ਰਚਾਰ ਫੇਰੀਆਂ ਦੌਰਾਨ ਜਾਣ ਦਾ ਉਲੇਖ ਮਿਲਦਾ ਹੈ, ਪਰ ਉੱਥੇ ਉਨਾਂ ਦੀਆਂ ਯਾਦਗਾਰੀ ਬਣੀਆਂ ਸਨ ਜਾਂ ਨਹੀਂ ਜਾਂ ਉਨ੍ਹਾਂ ਵਿੱਚੋਂ ਕਿਹੜੀਆਂ ਅੱਜ ਵੀ ਮੌਜੂਦ ਹਨ ਜਾਂ ਨਹੀਂ ਇਸ ਬਾਰੇ ਕੋਈ ਪੁਖਤਾ ਜਾਣਕਾਰੀ ਨਾ ਹੋਣ ਕਰਕੇ ਲੇਖ ਦੀ ਇਸ ਕੜੀ ਨੂੰ ਇੱਥੇ ਹੀ ਸਮਾਪਤ ਕੀਤਾ ਜਾਂਦਾ ਹੈ ਅਗਲੇ ਅੰਕ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਗੁਰਦੁਆਰਾ ਸਾਹਿਬਾਨ ਬਾਰੇ ਜ਼ਿਕਰ ਕੀਤਾ ਜਾਵੇਗਾ। ■

***ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ-੨੦***

# ਪੰਥ-ਰਤਨ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ'

*-ਸ. ਰੂਪ ਸਿੰਘ**

ਗੁਰੂ-ਗ੍ਰੰਥ ਤੇ ਗੁਰੂ-ਪੰਥ ਨੂੰ ਰੋਮ-ਰੋਮ ਤੋਂ ਸਮਰਪਿਤ, ਸੁਹਿਰਦ ਧਾਰਮਿਕ, ਰਾਜਸੀ, ਸਮਾਜਿਕ ਆਗੂ, ਪ੍ਰਬੁੱਧ ਵਕਤਾ, ਦਰਸ਼ਨੀ ਗੁਰਸਿੱਖ, ਲੰਮੇਰਾ ਸਮਾਂ ਰਾਜ ਸਭਾ ਤੇ ਲੋਕ ਸਭਾ ਦੇ ਮੈਂਬਰ ਤੇ ਸਿੱਖਾਂ ਦੀ ਸਿਰਮੌਰ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਹੁਣ ਤੀਕ ਦੇ ਸਭ ਤੋਂ ਵਧੇਰੇ ਸਮਾਂ ਪ੍ਰਧਾਨਗੀ ਪਦ 'ਤੇ ਸੁਸ਼ੋਭਿਤ ਰਹੇ ਸਨਮਾਨਿਤ ਸ਼ਖ਼ਸੀਅਤ, ਪੰਥ-ਰਤਨ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਬਾਰੇ, ਜੇ ਮੇਰੇ ਵਾਸਤੇ ਲਿਖਣਾ ਅਸੰਭਵ ਨਹੀਂ ਤਾਂ ਮੁਸ਼ਕਿਲ ਜ਼ਰੂਰ ਹੈ। ਕਾਰਨ, ਮੈਂ ਟੌਹੜਾ ਸਾਹਿਬ ਜੀ ਦੀ ਜੀਵਨ-ਜਾਚ ਦਾ ਕਾਇਲ ਹਾਂ। ਮੈਨੂੰ ਟੌਹੜਾ ਸਾਹਿਬ ਦੇ ਨਜ਼ਦੀਕ ਰਹਿਣ, ਉਨ੍ਹਾਂ ਨਾਲ ਕੰਮ ਕਰਨ, ਉਨ੍ਹਾਂ ਨੂੰ ਸੁਣਨ ਤੇ ਉਨ੍ਹਾਂ ਬਾਰੇ ਪੜ੍ਹਨ ਦਾ ਵੀ ਮੌਕਾ ਮਿਲਿਆ। ਉਨ੍ਹਾਂ ਬਾਰੇ ਬਹੁਤ ਕੁਝ ਲਿਖਿਆ ਗਿਆ, ਲਿਖਿਆ ਜਾਵੇਗਾ, ਖੋਜ ਕਾਰਜ ਹੋਣਗੇ ਪਰ ਸਮੇਂ ਦੇ ਨਾਲ, ਕਿਉਂਕਿ ਸਮਾਂ ਕਈ ਵੇਰ ਸਮੇਂ ਸਿਰ, ਸੱਚ ਬੋਲਣ ਦੀ ਇਜਾਜ਼ਤ ਨਹੀਂ ਦਿੰਦਾ!

ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਦਾ ਜਨਮ ੨੪ ਸਤੰਬਰ, ੧੯੨੪ ਨੂੰ ਸਰਦਾਰ ਦਲੀਪ ਸਿੰਘ ਤੇ ਸਰਦਾਰਨੀ ਬਸੰਤ ਕੌਰ ਦੇ ਘਰ ਪਿੰਡ ਟੌਹੜਾ, ਤਹਿਸੀਲ ਨਾਭਾ, ਜ਼ਿਲ੍ਹਾ ਪਟਿਆਲਾ 'ਚ ਸਧਾਰਨ ਕਿਸਾਨ ਪਰਵਾਰ ਵਿਚ ਹੋਇਆ। ਅਜੇ ਢਾਈ ਸਾਲ ਦੀ ਬਾਲ ਵਰੇਸ ਦੇ ਹੀ ਸਨ ਕਿ ਉਨ੍ਹਾਂ ਦੇ ਪਿਤਾ ਜੀ ਅਕਾਲ ਚਲਾਣਾ ਕਰ ਗਏ। ਟੌਹੜਾ ਸਾਹਿਬ ਦਾ ਪਾਲਣ-ਪੋਸਣ ਉਨ੍ਹਾਂ ਦੇ ਮਾਮਾ ਜੀ ਨੇ ਕੀਤਾ ਜੋ ਕਿ ਅਕਾਲੀ ਲਹਿਰ ਦੇ ਸਰਗਰਮ ਵਰਕਰ ਸਨ।ਟੌਹੜਾ ਸਾਹਿਬ ਨੇ ਅੱਖਰ-ਗਿਆਨ ਪ੍ਰਾਇਮਰੀ ਸਕੂਲ ਡਕੋਂਦਾ ਤੋਂ ਪ੍ਰਾਪਤ ਕਰ, ਪਬਲਿਕ ਸਕੂਲ ਚਰਨਾਰਥਲ ਤੋਂ ਅਠਵੀਂ ਦਾ ਇਮਤਿਹਾਨ ਪਾਸ ਕੀਤਾ। ਘਰ ਤੋਂ ਸਕੂਲ ਦੂਰ ਹੋਣ 'ਤੇ ਪਰਵਾਰਿਕ- ਆਰਥਿਕ ਮਜਬੂਰੀਆਂ ਕਾਰਨ ਟੌਹੜਾ ਸਾਹਿਬ ਬਾਕਾਇਦਾ ਰੂਪ ਵਿਚ ਵਿੱਦਿਆ ਪ੍ਰਾਪਤ ਨਾ ਕਰ ਸਕੇ ਪਰ ਕੁਝ ਸਮਾਂ ਸੰਸਕ੍ਰਿਤ ਵਿੱਦਿਆਲਾ ਪਟਿਆਲਾ ਤੋਂ ਸੰਸਕ੍ਰਿਤ ਭਾਸ਼ਾ ਦਾ ਗਿਆਨ ਪ੍ਰਾਪਤ ਕੀਤਾ। ਟੌਹੜਾ ਸਾਹਿਬ ਨੇ ਜੁਆਨੀ ਦੇ ਕੁਝ ਸਾਲ ਖੇਤੀਬਾੜੀ ਦੇ ਮੁਸ਼ੱਕਤ ਭਰੇ ਧੰਦੇ ਨੂੰ ਨਿਭਾਇਆ। ੧੩ ਸਾਲ ਦੀ ਉਮਰੇ, ੧੯੩੭ ਈ: ਵਿਚ ਟੌਹੜਾ ਸਾਹਿਬ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ, ਗੁਰੂ ਪਰਵਾਰ ਦੇ ਮੈਂਬਰ ਬਣ, ਗੁਰਬਾਣੀ ਦੇ ਨੇਮੀ ਤੇ ਪ੍ਰੇਮੀ ਬਣ ਗਏ। ਅਕਾਲ ਦੇ ਪੁਜਾਰੀ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ੧੯੩੮ ਈ: 'ਚ ਅਕਾਲੀ ਦਲ 'ਚ ਭਰਤੀ ਹੋ ਗਏ।

** ਡਾਇਰੈਕਟਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਆਪ ਨੇ ਨਿਤਨੇਮ ਅਤੇ ਆਸਾ ਕੀ ਵਾਰ ਤੋਂ ਇਲਾਵਾ ਕਈ ਬਾਣੀਆਂ ਤੇ ਗੁਰਬਾਣੀ ਦੇ ਅਨੇਕਾਂ ਸ਼ਬਦ ਜ਼ੁਬਾਨੀ ਯਾਦ ਕੀਤੇ। ਜੁਆਨੀ ਸਮੇਂ ਉਨ੍ਹਾਂ ਨੂੰ ਅੰਮ੍ਰਿਤ-ਸੰਚਾਰ ਸਮਾਗਮਾਂ ਸਮੇਂ ਵੀ ਪੰਜਾਂ ਪਿਆਰਿਆਂ 'ਚ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਕਾਰਜ-ਕਾਲ ਸਮੇਂ ਵੀ ਕਈ ਵਾਰ ਅੰਮ੍ਰਿਤ-ਸੰਚਾਰ ਸਮਾਗਮਾਂ 'ਚ ਸ਼ਾਮਲ ਹੁੰਦੇ ਰਹੇ। ਗਿਆਨੀ ਵਰਿਆਮ ਸਿੰਘ ਜੀ ਦੇ ਸਾਥੀ ਵਜੋਂ ਕੀਰਤਨ ਕਰਨ ਸਦਕਾ, ਇਲਾਕੇ 'ਚ ਪ੍ਰਸਿੱਧ ਰਾਗੀ ਵਜੋਂ ਪਹਿਚਾਣ ਬਣੀ। ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਦਾ ਅਨੰਦ ਕਾਰਜ ੧੬ ਸਾਲ ਦੀ ਉਮਰ 'ਚ ਬੀਬੀ ਜੋਗਿੰਦਰ ਕੌਰ ਜੀ ਨਾਲ ਪਟਿਆਲਾ 'ਚ ਹੋਇਆ। ਉਨ੍ਹਾਂ ਦੇ ਘਰ ਇਕ ਸਪੁੱਤਰ ਨੇ ਜਨਮ ਲਿਆ ਜੋ ਕੁਝ ਸਮੇਂ ਬਾਅਦ ਅਕਾਲ ਚਲਾਣਾ ਕਰ ਗਿਆ। ਫਿਰ ਉਨ੍ਹਾਂ ਨੇ ਆਪਣੀ ਧਰਮ ਸੁਪਤਨੀ ਦੀ ਭੈਣ ਦੀ ਲੜਕੀ ਕੁਲਦੀਪ ਕੌਰ ਨੂੰ ਗੋਦ ਲੈ ਲਿਆ ਜਿਸ ਦਾ ਅਨੰਦ ਕਾਰਜ ਸ. ਹਰਮੇਲ ਸਿੰਘ ਨਾਲ ਹੋਇਆ, ਜੋ ਪਟਿਆਲੇ 'ਚ ਨਿਵਾਸ ਰੱਖਦੇ ਹਨ।

ਤੀਖਣ ਬੁੱਧੀ ਸਦਕਾ ਉਨ੍ਹਾਂ ਨੇ ੧੯੪੨ ਈ: 'ਚ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਗਿਆਨੀ ਦਾ ਇਮਤਿਹਾਨ ਪਾਸ ਕੀਤਾ।੨੦ ਸਾਲ ਦੀ ਭਰ ਜੁਆਨੀ 'ਚ ਟੌਹੜਾ ਸਾਹਿਬ ਨੇ ਪਹਿਲੀ ਵੇਰ ਜੇਲ੍ਹ-ਯਾਤਰਾ ਕੀਤੀ ਤੇ ਫਿਰ ਅਕਾਲੀ ਦਲ ਵੱਲੋਂ ਲੱਗੇ ਹਰ ਮੋਰਚੇ ਸਮੇਂ ਇਸ ਨੇਮ ਨੂੰ ਸਿਦਕ-ਭਰੋਸੇ ਨਾਲ ਨਿਭਾਇਆ। ਅਨੁਸ਼ਾਸਤ ਸਿੱਖੀ ਜੀਵਨ, ਸਖ਼ਤ ਮਿਹਨਤ, ਨਿਰ-ਸੁਆਰਥੀ ਜਜ਼ਬੇ ਨੂੰ ਤੱਕਦਿਆਂ ਸਮੇਂ ਦੇ ਅਕਾਲੀ ਆਗੂਆਂ ਨੇ ਟੌਹੜਾ ਸਾਹਿਬ ਨੂੰ ੧੯੪੮ ਈ: 'ਚ ਰਿਆਸਤੀ ਅਕਾਲੀ ਦਲ ਦੇ ਸਕੱਤਰ ਹੋਣ ਦਾ ਮਾਣ ਬਖ਼ਸ਼ਿਸ਼ ਕੀਤਾ। ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਸਾਦਗੀ, ਸੰਜਮ ਤੇ ਸਮੇਂ ਦੀ ਪਾਬੰਦੀ ਦੇ ਸੁਭਾਅ ਤੇ ਪਾਰਟੀ ਪ੍ਰਤੀ ਸਮਰਪਣ ਦੀ ਭਾਵਨਾ ਕਰਕੇ ੧੯੫੨ ਈ: 'ਚ ਸ਼੍ਰੋਮਣੀ ਅਕਾਲੀ ਦਲ ਦੇ ਜ਼ਿਲ੍ਹਾ ਜਥੇਦਾਰ ਚੁਣੇ ਗਏ। 'ਜਥੇਦਾਰ' ਸ਼ਬਦ ਟੌਹੜਾ ਸਾਹਿਬ ਦੀ ਸ਼ਖ਼ਸੀਅਤ ਨਾਲ ਪੂਰਨ ਤੌਰ 'ਤੇ ਸੁਮੇਲ ਖਾਂਦਾ ਤੇ ਖ਼ੂਬ ਫੱਬਦਾ ਸੀ। ੧੯੫੯ ਈ: ਵਿਚ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਨੂੰ ਸ਼੍ਰੋਮਣੀ ਅਕਾਲੀ ਦਲ ਦੇ ਮੀਤ ਪ੍ਰਧਾਨ ਹੋਣ ਦਾ ਮਾਣ ਪ੍ਰਾਪਤ ਹੋਇਆ।

੧੯੬੦ ਈ: ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀਆਂ ਜਨਰਲ ਚੋਣਾਂ ਸਮੇਂ ਟੌਹੜਾ ਸਾਹਿਬ, ਮੈਂਬਰ ਸ਼੍ਰੋਮਣੀ ਕਮੇਟੀ ਚੁਣੇ ਗਏ ਤੇ ਆਖਰੀ ਸਾਹਾਂ ਤੀਕ ਚੁਣੇ ਹੋਏ ਮੈਂਬਰ ਦੀ ਹੈਸੀਅਤ 'ਚ ਕ੍ਰਿਆਸ਼ੀਲ ਰਹੇ। ਪਹਿਲੀ ਚੋਣ ਸਮੇਂ ਉਨ੍ਹਾਂ ਨੇ ਚੋਣ-ਫੰਡ 'ਚੋਂ ਪੰਥ-ਰਤਨ ਮਾਸਟਰ ਤਾਰਾ ਸਿੰਘ ਜੀ ਨੂੰ ਪਾਰਟੀ ਦੇ ਪੈਸੇ ਵਾਪਸ ਕੀਤੇ ਤੇ ਕਿਹਾ ਸੀ ਕਿ ਚੋਣ ਤਾਂ ਮੈਂ ਪੈਦਲ ਤੇ ਸਾਇਕਲ 'ਤੇ ਚੱਲ ਕੇ ਲੜੀ ਹੈ, ਇਹ ਪੰਥ ਦੀ ਅਮਾਨਤ ਹੈ, ਜੋ ਮੈਂ ਵਾਪਸ ਕਰ ਰਿਹਾ ਹਾਂ। ੧੩ ਮਾਰਚ, ੧੯੬੫ ਨੂੰ ਟੌਹੜਾ ਸਾਹਿਬ ਪਹਿਲੀ ਵੇਰ ਅੰਤ੍ਰਿਗ ਕਮੇਟੀ ਮੈਂਬਰ ਚੁਣੇ ਗਏ। ੧੨ ਨਵੰਬਰ, ੧੯੬੭; ੨੭ ਅਕਤੂਬਰ, ੧੯੬੮; ੨੯ ਨਵੰਬਰ, ੧੯੬੯; ੨੬ ਨਵੰਬਰ,

੧੯੭੦; ੧੦ ਅਕਤੂਬਰ, ੧੯੭੧; ਅਤੇ ੨੩ ਅਕਤੂਬਰ, ੧੯੭੨ ਨੂੰ ਹੋਈਆਂ ਸਾਲਾਨਾਂ ਚੋਣਾਂ ਸਮੇਂ ਟੌਹੜਾ ਸਾਹਿਬ ਅੰਤ੍ਰਿਗ ਕਮੇਟੀ ਮੈਂਬਰ ਚੁਣੇ ਜਾਂਦੇ ਰਹੇ। ੩੦ ਨਵੰਬਰ, ੧੯੭੨ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਸੰਤ ਚੰਨਣ ਸਿੰਘ ਜੀ ਦੇ ਅਕਾਲ-ਚਲਾਣਾ ਕਰ ਜਾਣ 'ਤੇ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਨੂੰ ਪ੍ਰਧਾਨ, ਸ਼੍ਰੋਮਣੀ ਕਮੇਟੀ ਥਾਪਿਆ ਗਿਆ। ੬ ਜਨਵਰੀ, ੧੯੭੩ ਨੂੰ ਬਕਾਇਦਾ ਪ੍ਰਧਾਨਗੀ ਪਦ ਦੀ ਚੋਣ ਸਮੇਂ ਟੌਹੜਾ ਸਾਹਿਬ, ਪ੍ਰਧਾਨ ਸ਼੍ਰੋਮਣੀ ਕਮੇਟੀ ਚੁਣੇ ਗਏ ਤੇ ੩੧ ਮਾਰਚ, ੧੯੭੩ ਨੂੰ ਪਹਿਲੀ ਵਾਰ ਉਨ੍ਹਾਂ ਦੀ ਪ੍ਰਧਾਨਗੀ 'ਚ ਬਜਟ ਇਜਲਾਸ ਹੋਇਆ ਤੇ ਫਿਰ ਇਹ ਸਿਲਸਲਾ ਨਿਰੰਤਰ ਜਾਰੀ ਰਿਹਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੌਜੂਦਾ ਰੀਕਾਰਡ ਅਨੁਸਾਰ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ੬ ਜਨਵਰੀ, ੧੯੭੩ ਤੋਂ ੨੩ ਮਾਰਚ, ੧੯੮੬; ੩੦ ਨਵੰਬਰ, ੧੯੮੬ ਤੋਂ ੨੮ ਨਵੰਬਰ, ੧੯੯੦; ੧੩ ਨਵੰਬਰ, ੧੯੯੧ ਤੋਂ ੧੩ ਅਕਤੂਬਰ, ੧੯੯੬; ੨੦ ਦਸੰਬਰ, ੧੯੯੬ ਤੋਂ ੧੬ ਮਾਰਚ, ੧੯੯੯ ਤੇ ਫਿਰ ੨੭ ਜੁਲਾਈ, ੨੦੦੩ ਤੋਂ ੩੧ ਮਾਰਚ, ੨੦੦੪ ਤੀਕ ਸਿੱਖ ਪਾਰਲੀਮੈਂਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਭ ਤੋਂ ਸਤਿਕਾਰਤ ਉਚ ਅਹੁਦੇ, ਪ੍ਰਧਾਨਗੀ ਪਦ 'ਤੇ ਸ਼ੋਭਨੀਕ ਰਹੇ। ਇਹ ਗੱਲ ਵੀ ਖਾਸ ਤੌਰ ’ਤੇ ਉਲੇਖਯੋਗ ਹੈ ਕਿ ਇਕ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਜਨਰਲ ਚੋਣਾਂ ਵੀ ਟੌਹੜਾ ਸਾਹਿਬ ਨੂੰ ਰਿਟ ਕਰ ਕੇ ਕਰਵਾਉਣੀਆਂ ਪਈਆਂ। ਪੰਥਕ ਜਜ਼ਬੇ 'ਚ ਗੜੂੰਦ ਟੌਹੜਾ ਸਾਹਿਬ ਨੂੰ ਜ਼ੀ.ਟੀ.ਵੀ. ਦੇ ਪ੍ਰੋਗਰਾਮ ‘ਆਪ ਕੀ ਅਦਾਲਤ’ 'ਚ ਪੁੱਛਿਆ ਗਿਆ ਕਿ ਸ਼੍ਰੋਮਣੀ ਕਮੇਟੀ ਦੀ ਪ੍ਰਧਾਨਗੀ ਕਦ ਤਕ ਕਰੋਗੇ? ਉਨ੍ਹਾਂ ਦਾ ਗੁਰੂ-ਭਰੋਸੇ ਸਹਿਜ-ਸੁਭਾਵ ਜੁਆਬ ਸੀ ਜਦ ਤੀਕ ਧਰਮਰਾਜ ਨਹੀਂ ਬੁਲਾ ਲੈਂਦਾ! ਇੰਨ-ਬਿੰਨ ਸੱਚ ਸਾਬਿਤ ਹੋਇਆ।

੧੯੭੭ ਈ: ਤੋਂ ੧੯੭੯ ਈ: ਤੀਕ ਲੋਕ ਸਭਾ ਦੇ ਮੈਂਬਰ ਤੇ ੧੯੬੯ ਈ: ਤੋਂ ੨੦੦੪ ਈ: ਦੌਰਾਨ ੬ ਵਾਰ ਰਾਜ ਸਭਾ ਦੇ ਮੈਂਬਰ ਚੁਣੇ ਗਏ। ੨੧ ਮਾਰਚ, ੧੯੯੩ ਤੋਂ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਪ੍ਰਧਾਨ, ਅਤੇ ੧੯੯੫ ਤੋਂ ਸਿੱਖ ਐਜੂਕੇਸ਼ਨ ਸੁਸਾਇਟੀ, ਚੰਡੀਗੜ੍ਹ ਦੇ ਪ੍ਰਧਾਨ ਦੇ ਅਹੁਦੇ 'ਤੇ ਵੀ ਕਾਰਜਸ਼ੀਲ ਰਹੇ। ਤਖ਼ਤ ਸੱਚ-ਖੰਡ ਸ੍ਰੀ ਹਜ਼ੂਰ ਸਾਹਿਬ ਦੇ ਬੋਰਡ ਦੇ ਪ੍ਰਧਾਨ ਤੋਂ ਇਲਾਵਾ ਕਾਫੀ ਲੰਮਾ ਸਮਾਂ ਮੈਂਬਰ ਵੀ ਰਹੇ। ਸਾਰੀਆਂ ਸੇਵਾਵਾਂ ਦਾ ਜ਼ਿਕਰ ਕਰਨਾ ਮੁਸ਼ਕਿਲ ਹੈ।

੧੯੭੩ ਈ: ਵਿਚ ਜਿਸ ਸਮੇਂ ਟੌਹੜਾ ਸਾਹਿਬ ਪਹਿਲੀ ਵੇਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬਣੇ ਤਾਂ ਉਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੇਵਲ ਗਿਣਤੀ ਦੇ ਸਕੂਲ ਤੇ ਇਕ ਇੰਜੀਨਿਅਰਿੰਗ ਕਾਲਜ ਹੀ ਚਲਾ ਰਹੀ ਸੀ। ਉਨ੍ਹਾਂ ਦੇ ਕਾਰਜਕਾਲ ਵਿਚ ਪਵਿੱਤਰ ਇਤਿਹਾਸਿਕ ਸਰੋਵਰਾਂ ਦੀਆਂ ਕਾਰ-ਸੇਵਾਵਾਂ ਅਰੰਭ ਹੋਈਆਂ, ਇਤਿਹਾਸਿਕ ਗੁਰਦੁਆਰਿਆਂ ਦੀਆਂ ਇਮਾਰਤਾਂ ਦਾ ਨਵ-ਨਿਰਮਾਣ ਕਾਰਜ, ਗੁਰਪੁਰਬ ਤੇ ਸ਼ਤਾਬਦੀਆਂ ਵੱਡੀ ਪੱਧਰ 'ਤੇ ਮਨਾਉਣ ਦੀ ਪਿਰਤ ਸਥਾਪਿਤ ਹੋਈ।

ਸ੍ਰੀ ਗੁਰੂ ਰਾਮਦਾਸ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਐਂਡ ਰੀਸਰਚ, ਜੀ.ਟੀ. ਰੋਡ, ਸ੍ਰੀ ਅੰਮ੍ਰਿਤਸਰ, ਸ੍ਰੀ ਗੁਰੂ ਰਾਮਦਾਸ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਐਂਡ ਰੀਸਰਚ, ਮਹਿਤਾ ਰੋਡ, ਵੱਲਾ, ਸ੍ਰੀ ਅੰਮ੍ਰਿਤਸਰ, ਸ੍ਰੀ ਗੁਰੂ ਰਾਮਦਾਸ ਇੰਸਟੀਚਿਊਟ ਆਫ ਡੈਂਟਲ ਸਾਇੰਸਜ਼ ਐਂਡ ਰੀਸਰਚ, ਜੀ.ਟੀ. ਰੋਡ, ਸ੍ਰੀ ਅੰਮ੍ਰਿਤਸਰ, ਮੀਰੀ-ਪੀਰੀ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਐਂਡ ਰੀਸਰਚ, ਸ਼ਾਹਾਬਾਦ ਮਾਰਕੰਡਾ (ਹਰਿਆਣਾ), ਬਾਬਾ ਬੰਦਾ ਸਿੰਘ ਬਹਾਦਰ ਇੰਜੀਨਿਅਰਿੰਗ ਕਾਲਜ, ਫਤਿਹਗੜ੍ਹ ਸਾਹਿਬ ਅਤੇ ਅਨੇਕਾਂ ਡਿਗਰੀ ਕਾਲਜ ਅਤੇ ਪਬਲਿਕ ਸਕੂਲ ਹੋਂਦ ਵਿਚ ਆਏ ਅਤੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ 'ਚ ਸ਼੍ਰੋਮਣੀ ਕਮੇਟੀ ਦੀ ਪਹਿਚਾਣ ਬਣੀ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੰਜਾਬ ਦਾ ਵੱਡਾ ਪਬਲੀਕੇਸ਼ਨ ਅਦਾਰਾ ਬਣੀ। ਦਿੱਲੀ ਸਿੱਖ ਗੁਰਦੁਆਰਾ ਐਕਟ ੧੯੭੧ ਨੂੰ ਬਣਾਉਣ ਵਿਚ ਟੌਹੜਾ ਸਾਹਿਬ ਦਾ ਵਿਸ਼ੇਸ਼ ਹੱਥ ਸੀ। ਉਨਾਂ ਦੇ ਯਤਨਾਂ ਸਦਕਾ ਹੀ ਗੁਰਦੁਆਰਿਆਂ ਤੋਂ ਲੱਗੀ ਸੀਲਿੰਗ ਹਟੀ। ੨੪ ਜੂਨ, ੧੯੭੫ ਨੂੰ ਦੇਸ਼ ਭਰ ਵਿਚ ਲੱਗੀ ਐਮਰਜੈਂਸੀ ਦਾ ਵਿਰੋਧ ਸਭ ਤੋਂ ਪਹਿਲੇ ਤੇ ਵਧੇਰੇ ਸਿੱਖਾਂ ਵੱਲੋਂ ਕੀਤਾ ਗਿਆ, ਜਿਸ ਦੇ ਨੇਤਾ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਸਨ। ਕੋਈ ਮੋਰਚਾ ਟੌਹੜਾ ਸਾਹਿਬ ਦੇ ਜੀਵਨ ਦਾ ਅਜਿਹਾ ਨਹੀਂ, ਜਿਸ ਵਿਚ ਉਨ੍ਹਾਂ ਨੇ ਗ੍ਰਿਫਤਾਰੀ ਦੇ ਕੇ ਕੈਦ ਨਾ ਕੱਟੀ ਹੋਵੇ।

ਉਨ੍ਹਾਂ ਦੀ ਮਿਹਨਤ, ਲਗਨ, ਤੀਖਣ ਬੁੱਧੀ ਤੇ ਸੁਹਿਰਦ ਯਤਨਾਂ ਸਦਕਾ ਹੀ ਸ਼੍ਰੋਮਣੀ ਗੁਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੂੰ ਸਿੱਖਾਂ ਦੀ ਪਾਰਲੀਮੈਂਟ, ਸ਼੍ਰੋਮਣੀ ਸਿੱਖ ਸੰਸਥਾ ਹੋਣ ਦਾ ਮਾਣ ਸਤਿਕਾਰ ਹਾਸਲ ਹੋਇਆ। ਟੌਹੜਾ ਛੋਟਾ ਜਿਹਾ ਪਿੰਡ ਸੀ, ਜਿਸ 'ਚ ਪ੍ਰਾਇਮਰੀ ਸਕੂਲ ਵੀ ਨਹੀਂ ਸੀ। ਜਥੇਦਾਰ ਟੌਹੜਾ ਦੀ ਅਨੂਠੀ ਸ਼ਖ਼ਸੀਅਤ ਸਦਕਾ ਹੀ ਇਸ ਪਿੰਡ ਦੀ ਵਿਸ਼ਵ-ਵਿਆਪੀ ਅਤੇ ਖਾਸ ਕਰਕੇ ਸਿੱਖ ਭਾਈਚਾਰੇ 'ਚ ਨਿਵੇਕਲੀ ਪਹਿਚਾਣ ਬਣੀ। ਆਖਰੀ ਪਲਾਂ ਤੀਕ ਵੀ ਟੌਹੜਾ ਸਾਹਿਬ ਟੌਹੜਾ ਪਿੰਡ 'ਚ ਆਪਣੇ ਬਾਲਿਆਂ ਵਾਲੇ ਘਰ 'ਚ ਨਿਵਾਸ ਰੱਖਦੇ ਰਹੇ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇੰਨੀ ਵੇਰ ਪ੍ਰਧਾਨ ਬਣਨਾ ਟੌਹੜਾ ਸਾਹਿਬ ਦੀ ਲੋੜ ਹੀ ਨਹੀਂ ਸਗੋਂ ਸਮਕਾਲੀ ਹਾਲਾਤ ਦੀ ਮਜਬੂਰੀ ਤੇ ਜ਼ਰੂਰਤ ਵੀ ਸੀ। ਟੌਹੜਾ ਸਾਹਿਬ ਰਾਜਾਂ ਦੀ ਅੰਦਰੂਨੀ ਖੁਦ-ਮੁਖਤਿਆਰੀ ਦੇ ਹੱਕ ਵਿਚ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਅਜੋਕੇ ਰਾਜਨੀਤਿਕ ਵਾਤਾਵਰਨ 'ਚ 'ਹਲੇਮੀ ਰਾਜ' ਸੰਭਵ ਨਹੀਂ। ਸਮਕਾਲੀ ਹਾਲਾਤ ਦੀਆਂ ਮਜਬੂਰੀਆਂ ਕਰਕੇ ਟੌਹੜਾ ਸਾਹਿਬ ਸਿੱਖ ਕੌਮ, ਪੰਜਾਬ ਤੇ ਪੰਜਾਬੀਅਤ ਬਾਰੇ ਉਹ ਕੁਝ ਨਹੀ ਕਰ ਸਕੇ ਜੋ ਕਰਨਾ ਸੋਚਦੇ 'ਤੇ ਲੋਚਦੇ ਸਨ। ਸਮੇਂ-ਸਥਾਨ ਦੀਆਂ ਮਜਬੂਰੀਆਂ ਦੀ ਕਲਰਾਠੀ ਧਰਤੀ 'ਚ ਉੱਗੇ ਗੁਲਾਬ ਟੌਹੜਾ ਸਾਹਿਬ ਸਿਆਸੀ ਮਜਬੂਰੀਆਂ ਕਾਰਨ ਕੁਮਲਾ ਗਏ । ਟੌਹੜਾ ਸਾਹਿਬ ਸੋਚਦੇ ਸਨ ਕਿ ਸਿੱਖ ਸਿਆਸਤ, ਸਿੱਖ ਸਿਧਾਂਤਾਂ ਤੇ ਜਜ਼ਬਿਆਂ 'ਤੇ ਆਧਾਰਿਤ ਹੋਣੀ ਚਾਹੀਦੀ ਹੈ। ਇਹੀ ਕਾਰਨ ਸੀ ਕਿ ਉਨ੍ਹਾਂ ਦੀ ਬਹੁਤੀ ਸ਼ਕਤੀ ਸਿੱਖ ਸਿਆਸਤ ਨੂੰ ਸਿੱਖ ਜਜ਼ਬਿਆਂ ਨਾਲ ਜੋੜਨ 'ਚ ਹੀ

ਗੁਜ਼ਰ ਗਈ। ਉਨ੍ਹਾਂ ਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਅਕਾਲੀ ਕਹਾਉਣ ਵਾਲਿਆਂ ਲਈ ਕੇਵਲ ਅਕਾਲ ਦਾ ਪੁਜਾਰੀ ਹੋਣਾ ਜ਼ਰੂਰੀ ਹੈ ਪਰ ਸਰਕਾਰ ਚਲਾਉਣ ਵਾਸਤੇ ਧਰਮ ਨਿਰਪੱਖ ਹੋਣਾ ਮਜਬੂਰੀ ਹੈ। ਦਰਵੇਸ਼, ਦਾਨਸ਼ਵਰ, ਸਿੱਖ ਨੇਤਾ ਟੌਹੜਾ ਸਾਹਿਬ ਸਿੱਖ ਵਿਦਵਾਨਾਂ, ਵਿਚਾਰਵਾਨਾਂ ਤੇ ਬੁੱਧੀਜੀਵੀਆਂ ਦੇ ਕਦਰਦਾਨ ਸਨ। ਟੌਹੜਾ ਸਾਹਿਬ ਹੀ ਅਜਿਹੀ ਸ਼ਖ਼ਸੀਅਤ ਸਨ ਜਿਨ੍ਹਾਂ ਨੂੰ ਪੰਥ ਦਾ ਰੋਸ਼ਨ ਦਿਮਾਗ ਆਗੂ, ਸਿਆਸਤ ਦਾ ਭੀਸ਼ਮ ਪਿਤਾਮਾ, ਬਾਬਾ ਬੋਹੜ ਤੇ ਆਦਰਸ਼ਕ ਸਿੱਖ ਨੇਤਾ ਦੇ ਤਖੱਲਸ ਮਿਲੇ ਪਰ ਉਨ੍ਹਾਂ ਦੇ ਵਿਰੋਧੀ ਉਨ੍ਹਾਂ ਨੂੰ ਕਾਮਰੇਡ, ਮੌਕਾਪ੍ਰਸਤ ਤੇ ਦਗੇਬਾਜ਼ ਤੀਕ ਵੀ ਕਹਿ ਜਾਂਦੇ ਅਤੇ ਉਹ ਹੱਸ ਕੇ ਜਰ ਲੈਂਦੇ ਸਨ।

ਪੰਥ ਦੇ ਰੋਸ਼ਨ ਦਿਮਾਗ ਆਗੂ ਵਜੋਂ ਜਾਣੇ ਜਾਂਦੇ ਰਹੇ ਜਥੇਦਾਰ ਟੌਹੜਾ ਸਾਹਿਬ ਨੂੰ ਰਾਜਸ਼ਾਹੀ, ਰਜਵਾੜਾਸ਼ਾਹੀ, ਜਿਮੀਂਦਾਰੀ ਪ੍ਰਥਾ, ਅਖੌਤੀ ਸਾਧਵਾਦ, ਡੇਰਾਵਾਦ ਵਿਰੁੱਧ ਲੰਮਾ ਸੰਘਰਸ਼ ਕਰਨਾ ਪਿਆ। ਲੰਮੇਰਾ ਸੰਘਰਸ਼ਮਈ ਜੀਵਨ ਹੋਣ ਕਰਕੇ ਉਨ੍ਹਾਂ ਦੇ ਬੋਲਾਂ 'ਚੋਂ ਗੁਰਬਾਣੀ ਦੀ ਖੁਸ਼ਬੋਈ, ਸਿੱਖੀ ਸਿਧਾਂਤਾਂ ਪ੍ਰਤੀ, ਪ੍ਰਤੀਬੱਧਤਾ, ਪੰਥਪ੍ਰਸਤੀ, ਪੰਜਾਬ ਤੇ ਪੰਜਾਬੀਅਤ ਲਈ ਦਰਦ ਬੋਲਦਾ ਹੋਇਆ ਪ੍ਰਗਟ ਹੁੰਦਾ ਸੀ। ਜੀਵਨ ਭਰ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਉਤਰਾਵਾਂ-ਚੜ੍ਹਾਵਾਂ ਦਾ ਸਾਹਮਣਾ ਕਰਨਾ ਪਿਆ। ਕਈ ਵਾਰ ਜਵਾਰ-ਭਾਟਿਆਂ ਦਾ ਸਾਹਮਣਾ ਕਰਨਾ ਪਿਆ ਤੇ ਕਈ ਵਾਰ ਸ਼ਾਂਤ ਸਾਗਰਾਂ ਦੀ ਥਾਹ ਪਾਉਣੀ ਪਈ। ਸਿੱਖ ਜਜ਼ਬਾਤਾਂ ਦੀ ਤਰਜਮਾਨੀ ਜੋ ਟੌਹੜਾ ਸਾਹਿਬ ਕਰ ਗਏ ਹਨ ਉਹ ਇਕ ਮਿਸਾਲ ਹੈ। ਟੌਹੜਾ ਸਾਹਿਬ ਨੂੰ ਮਿਲਣ ਵਾਸਤੇ ਅੰਮ੍ਰਿਤ ਵੇਲੇ ਜਾਗਣਾ ਪੈਂਦਾ, ਕਿਉਂਕਿ ਟੌਹੜਾ ਸਾਹਿਬ ਤਿਆਰ-ਬਰ-ਤਿਆਰ ਹੋ ਕੇ ਸਵੇਰੇ ੬ ਵਜੇ ਆਏ ਮਹਿਮਾਨਾਂ ਨੂੰ ਮਿਲਦੇ ਸਨ। ਸੂਰਜਮੁਖੀ ਸਿੱਖ ਟੌਹੜਾ ਸਾਹਿਬ ਦੀ ਜੀਵਨ-ਜਾਚ ਨਾਲ ਕਦਮ ਮਿਲਾ ਕੇ ਨਹੀਂ ਸਨ ਚੱਲ ਸਕਦੇ। ਸਫੇਦ ਲਿਬਾਸ, ਨੀਲੀ ਦਸਤਾਰ, ਚਿਹਰੇ ਦੀ ਗੰਭੀਰਤਾ ਤੇ ਨੈਣਾਂ ਦਾ ਤੇਜ਼, ਸਫੇਦ ਦਾਹੜਾ, ਟੌਹੜਾ ਸਾਹਿਬ ਦੀ ਸ਼ਖ਼ਸੀਅਤ ਨੂੰ ਬਿਆਨ ਕਰਨ 'ਚ ਕਾਫੀ ਸਹਾਈ ਹੁੰਦਾ। ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਦੀ ਬਹੁਪੱਖੀ ਸ਼ਖ਼ਸੀਅਤ ਦੇ ਨੇੜਿਓਂ ਦਰਸ਼ਨ ਕਰਨ ਨੂੰ ਮਨ ਲੋਚਦਾ, ਵਿਚਾਰ ਸ੍ਰਵਣ ਕਰਨ ਨੂੰ ਮਨ ਤਰਸਦਾ ਸੀ। ਟੌਹੜਾ ਸਾਹਿਬ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਦੇ ਸਤਿਕਾਰ, ਰੋਅਬ ਤੇ ਤੇਜ਼-ਪ੍ਰਤਾਪ ਨੂੰ ਸੇਵਾਦਾਰ ਤੋਂ ਸਕੱਤਰ, ਸ਼੍ਰੋਮਣੀ ਕਮੇਟੀ ਤੀਕ ਕਬੂਲ ਕਰਦੇ ਸਨ। ਉਨ੍ਹਾਂ ਦਾ ਫੋਨ ਸੁਣਨ ਸਮੇਂ ਸੰਬੰਧਿਤ ਅਧਿਕਾਰੀ ਚੈਨ ਨਾਲ ਨਹੀਂ ਸੀ ਬੈਠ ਸਕਦਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰਾਂ 'ਚ ਆਈ ਖਾਮੋਸ਼ੀ ਟੌਹੜਾ ਸਾਹਿਬ ਦੀ ਆਮਦ ਨੂੰ ਮੂਕ ਭਾਸ਼ਾ 'ਚ ਪ੍ਰਸਤੁਤ ਕਰਦੀ। ਟੌਹੜਾ ਸਾਹਿਬ ਦੇ ਪੰਥਕ ਬੋਲਿਆਂ ਦਾ ਅਸਰ ਕੇਵਲ ਪੰਜਾਬ ਤੀਕ ਹੀ ਸੀਮਤ ਨਹੀਂ ਸਗੋਂ ਕੇਂਦਰ ਸਰਕਾਰ ਵੀ ਉਨ੍ਹਾਂ ਨੂੰ ਤਰਜੀਹ ਦੇਂਦੀ ਸੀ। ਟੌਹੜਾ ਸਾਹਿਬ ਸਮੇਂ ਸਿਰ ਬੋਲਦੇ ਸਨ ਤੇ ਹਰ ਬੋਲ ਖਬਰ ਹੁੰਦਾ।

ਅਪ੍ਰੈਲ, ੧੯੭੮ 'ਚ ਵਾਪਰੇ ਨਿਰੰਕਾਰੀ ਕਾਂਡ, ਜੂਨ, ੧੯੮੪ 'ਚ ਵਾਪਰੇ ਘੱਲੂਘਾਰੇ, ਆਪ੍ਰੇਸ਼ਨ ਬਲੈਕ ਥੰਡਰ ਨੇ ਵੀ ਟੌਹੜਾ ਸਾਹਿਬ ਨੂੰ ਗਹਿਰੇ ਮਾਨਸਿਕ ਜ਼ਖਮ

ਦਿੱਤੇ। ਕਿਸਾਨਾਂ ਦੇ ਕੰਗਾਲੀਕਰਣ ਤੇ ਖੁਦਕਸ਼ੀਆਂ ਦੇ ਰਸਤੇ 'ਤੇ ਲੈ ਜਾਣ ਵਾਲੀਆਂ ਕਿਸਾਨਮਾਰੂ ਨੀਤੀਆਂ ਤੇ ਮਜ਼ਦੂਰਾਂ ਦੀਆਂ ਮਜਬੂਰੀਆਂ ਤੋਂ ਟੌਹੜਾ ਸਾਹਿਬ ਭਲੀ-ਭਾਂਤ ਜਾਣੂ ਸਨ। ਵਿੱਦਿਅਕ ਢਾਂਚੇ 'ਚ ਆਈ ਗਿਰਾਵਟ, ਨਕਲ, ਨੰਗੇਜ ਤੇ ਨਸ਼ਿਆਂ ਦੇ ਘੁਣ ਨਾਲ ਪੰਜਾਬ ਤੇ ਪੰਜਾਬੀਅਤ ਦਾ ਜੋ ਨੁਕਸਾਨ ਹੋਇਆ ਉਸ ਤੋਂ ਬੇਹਦ ਨਿਰਾਸ਼ ਸਨ। ਉਹ ਕਹਿੰਦੇ ਸਨ ਕਿ ਸਰੀਰਿਕ ਨਸ਼ੇ ਬਹੁਤ ਮਾੜੇ ਹਨ ਪਰ ਇਹ ਕੇਵਲ ਸਰੀਰ ਨੂੰ ਗਾਲਦੇ ਹਨ ਪਰ ਕਈ ਵਾਰ ਹਕੂਮਤ ਦਾ ਨਸ਼ਾ ਕੌਮਾਂ ਨੂੰ ਬਰਬਾਦ ਕਰ ਦਿੰਦਾ ਹੈ। ਪੰਜਾਬ ਦੇ ਬਿਖੜੇ ਦਿਨਾਂ 'ਚ ਜਿਤਨੇ ਵੀ ਡੈਪੂਟੇਸ਼ਨ ਪ੍ਰਧਾਨ ਮੰਤਰੀ ਤੇ ਕੇਂਦਰ ਸਰਕਾਰ ਨੂੰ ਮਿਲਣ ਗਏ ਉਨ੍ਹਾਂ ਵਿਚ ਟੌਹੜਾ ਸਾਹਿਬ ਦੀ ਹਾਜ਼ਰੀ ਲਾਜ਼ਮੀ ਸੀ। ਜਿਸ ਬੇਬਾਕੀ ਨਾਲ ਸਿੱਖਾਂ ਤੇ ਪੰਜਾਬ ਦੇ ਮਸਲਿਆਂ ਬਾਰੇ ਵਾਰਤਾਲਾਪ ਕਰਨ ਦਾ ਹੁਨਰ ਤੇ ਸਮਰੱਥਾ ਟੌਹੜਾ ਸਾਹਿਬ ਪਾਸ ਸੀ ਉਹ ਕਿਸੇ ਹੋਰ ਪਾਸ ਨਹੀਂ ਸੀ। ਟੌਹੜਾ ਸਾਹਿਬ ਕਹਿੰਦੇ ਸਨ ਕਿ ਕੇਂਦਰ ਸਰਕਾਰ ਪੰਜਾਬ ਤੇ ਸਿੱਖਾਂ ਪ੍ਰਤੀ ਸੁਹਿਰਦ ਨਹੀਂ, ਐਵੇਂ ਗੱਲਬਾਤ ਰਾਹੀਂ ਡਰਾਮੇਬਾਜ਼ੀ ਕਰਦੀ ਹੈ। ਮਾਂ-ਬੋਲੀ ਪੰਜਾਬੀ ਤੇ ਪੰਜਾਬੀ ਸਭਿਆਚਾਰ 'ਚ ਆ ਰਹੇ ਨਿਘਾਰ ਤੋਂ ਵੀ ਪਰੇਸ਼ਾਨ ਸਨ ਟੌਹੜਾ ਸਾਹਿਬ। ਉਨ੍ਹਾਂ ਦੀ ਗ਼ੈਰ-ਹਾਜ਼ਰੀ 'ਚ ਪ੍ਰਬੰਧਕੀ ਊਣਤਾਈਆਂ ਕਰਕੇ ਦਫ਼ਤਰ ਵੱਲੋਂ ਪੰਥ-ਪ੍ਰਸਿੱਧ ਕਥਾਵਾਚਕ ਗਿਆਨੀ ਸੰਤ ਸਿੰਘ ਜੀ ਮਸਕੀਨ ਤੇ ਅਮਰੀਕਨ ਸਿੱਖਾਂ ਨਾਲ ਹੋਏ ਘਟੀਆ ਵਿਵਹਾਰ ਤੇ ਬਦਸਲੂਕੀ ਦੀ ਟੌਹੜਾ ਸਾਹਿਬ ਨੇ ਲਿਖਤੀ ਮੁਆਫੀ ਮੰਗੀ। ਉਨ੍ਹਾਂ ਦੇ ਮੁਆਫੀਨੁਮਾ ਪੱਤਰ ਨੂੰ ਪੜ੍ਹ ਕੇ ਗਿਆਨੀ ਸੰਤ ਸਿੰਘ ਜੀ ਮਸਕੀਨ ਵੀ ਅੱਖਾਂ ਭਰ ਆਏ।

ਜੀਵਨ ਸੰਗਰਾਮ ਦੌਰਾਨ ਟੌਹੜਾ ਸਾਹਿਬ ਨੂੰ ਬਹੁਤ ਸਾਰੀਆਂ ਮੁਸ਼ਕਲਾਂ, ਰੁਕਾਵਟਾਂ, ਦੁਸ਼ਵਾਰੀਆਂ, ਅਣਸੁਖਾਵੇਂ ਹਾਲਾਤ ਤੇ ਬਿਖੜੇ ਪੈਂਡਿਆਂ ਨੂੰ ਨੰਗੇ ਪੈਰੀਂ ਤਹਿ ਕਰਨਾ ਪਿਆ ਪਰ ਉਹ ਹਮੇਸ਼ਾਂ ਸਦ-ਜਾਗਤ ਗੁਰਸਿੱਖ ਵਜੋਂ, ਚੜ੍ਹਦੀ ਕਲ੍ਹਾ 'ਚ ਵਿਚਰਦੇ ਰਹੇ। ਟੌਹੜਾ ਸਾਹਿਬ ਪੰਥਕ ਬਾਗ 'ਚ ਬਹਾਰ ਤੇ ਖੇੜਾ ਦੇਖਣਾ ਲੋਚਦੇ ਸਨ। ਉਨ੍ਹਾਂ ਦੇ ਵਿਰੋਧੀਆਂ ਵੱਲੋਂ ਉਨ੍ਹਾਂ 'ਤੇ ਜਾਨ-ਲੇਵਾ ਹਮਲੇ ਵੀ ਕਰਵਾਏ ਗਏ, ਉਨ੍ਹਾਂ ਦੇ ਪਿਆਰੇ ਸਾਥੀ ਸ਼ਹੀਦ ਵੀ ਹੋਏ ਪਰ ਉਨ੍ਹਾਂ ਸਿਧਾਂਤ ਨਾਲ ਸਮਝੌਤਾ ਨਹੀਂ ਕੀਤਾ। ਪੰਥਕ ਜਜ਼ਬਿਆਂ ਤੇ ਮਸਲਿਆਂ ਦੇ ਦਫ਼ਨ ਹੋਣ ਕਾਰਨ ਟੌਹੜਾ ਸਾਹਿਬ ਉਦਾਸ, ਉਦਰੇਵੇਂ ਤੇ ਅਕੇਵੇਂ 'ਚ ਸਨ। ਜ਼ਿੰਦਗੀ ਦੇ ਆਖ਼ਰੀ ਵਰ੍ਹੇ ਜਥੇਦਾਰ ਟੌਹੜਾ ਸਾਹਿਬ ਖੁਸ਼ਮਿਜਾਜ਼ ਤੇ ਹੱਸਮੁਖ ਨਹੀਂ ਰਹੇ। ਉਹ ਉਦਾਸ, ਗ਼ਮਗੀਨ ਤੇ ਚਿੰਤਤ ਦਿਖਾਈ ਦਿੰਦੇ ਸਨ। ਉਹ ਹਰੇਕ ਨੂੰ ਮਿਲਣਾ ਲੋਚਦੇ ਸਨ ਪਰ ਅਖੌਤੀ ਨੇੜਲੇ, ਆਮ ਬੰਦੇ ਨੂੰ ਨੇੜੇ ਨਾ ਢੁੱਕਣ ਦਿੰਦੇ। ਜਥੇਦਾਰ ਹਰਬੰਸ ਸਿੰਘ ਮੰਝਪੁਰ ਦੀ ਪ੍ਰਬਲ ਇੱਛਾ ਸੀ ਕਿ ਉਨ੍ਹਾਂ ਦੀ ਜੀਵਨ-ਕਹਾਣੀ ਰੀਕਾਰਡ ਹੋ ਸਕੇ, ਉਨ੍ਹਾਂ ਮੈਨੂੰ ਵੀ ਇਸ ਕਾਰਜ ਲਈ ਪ੍ਰੇਰਿਆ ਪਰ ਅਸੀਂ ਕਾਮਯਾਬ ਨਾ ਹੋ ਸਕੇ ਤੇ ਸਾਥੋਂ ਸਦੀ ਦਾ ਸਿੱਖ ਇਤਿਹਾਸ ਜਾਂਦਾ ਰਿਹਾ, ਜਿਸ ਦਾ ਹਮੇਸ਼ਾਂ ਅਫ਼ਸੋਸ ਰਹੇਗਾ। ੧੯੯੯ ਈ: 'ਚ ਲੀਡਰਸ਼ਿਪ ਦੇ ਵਿਚਾਰਾਂ ਦੇ ਵਖਰੇਵੇਂ ਕਾਰਨ ਟੌਹੜਾ ਸਾਹਿਬ ਨੂੰ ਅਕਾਲੀ ਦਲ 'ਚੋਂ ਵੀ ਕੱਢ ਦਿੱਤਾ ਗਿਆ ਤੇ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਸਤਿਕਾਰਤ ਪਦਵੀ ਤੋਂ ਵੀ ਹਟਾ ਦਿੱਤਾ ਗਿਆ। ਇਨ੍ਹਾਂ ਹਾਲਾਤਾਂ ਦਾ ਸੰਤਾਪ ਦੋਹਾਂ ਧਿਰਾਂ ਨੂੰ ਭੁਗਤਣਾ ਪਿਆ ਤੇ ਲਾਹਾ ਕਾਂਗਰਸ ਲੈ ਗਈ। ਟੌਹੜਾ ਸਾਹਿਬ ਦੀ ਇੱਛਾ ਸੀ ਕਿ 'ਪੰਥ ਤੰਤਰ' ਸਥਾਪਿਤ ਹੋ ਸਕੇ ਕਿਉਂਕਿ ਉਹ ਜਾਣਦੇ ਸਨ ਕਿ 'ਗੁਰੂ-ਪੰਥ' ਨੇ ਹੀ 'ਗੁਰੂ ਜੋਤਿ' ਦੇ ਅਧੀਨ ਅਗਵਾਈ ਕਰਨੀ ਹੈ। ਪਰ ਉਨ੍ਹਾਂ ਨੂੰ ਦਰਦ ਸੀ ਕਿ ਪੰਥਕ ਚਾਓ-ਪੰਥਕ ਅਖਵਾਉਣ ਵਾਲਿਆਂ 'ਚੋਂ ਘਟ ਰਿਹਾ ਹੈ। ਆਖਰੀ ਵੇਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣ, ਉਹ ਕਦੇ ਪ੍ਰਸੰਨਚਿਤ ਨਜ਼ਰ ਨਹੀਂ ਆਏ ਸਗੋਂ ਉਨ੍ਹਾਂ ਨੂੰ ਨੇੜਿਉਂ ਤੱਕਿਆਂ ਇਹ ਮਹਿਸੂਸ ਹੁੰਦਾ ਸੀ ਕਿ ਉਨ੍ਹਾਂ ਦੇ ਸਵੈ-ਮਾਣ ਨੂੰ ਭਾਰੀ ਠੇਸ ਪਹੁੰਚੀ ਹੈ, ਜਿਸ ਦੀ ਪੀੜ ਉਨ੍ਹਾਂ ਦੇ ਉਤਰੇ ਹੋਏ ਚਿਹਰੇ ਤੋਂ ਦਿਖਾਈ ਦਿੰਦੀ ਸੀ। ਉਨ੍ਹਾਂ ਨੂੰ ਅਹਿਸਾਸੇ-ਕਮਤਰੀ ਨੇ ਘੇਰਿਆ ਹੋਇਆ ਸੀ। ਜੋ ਉਹ ਕਰਨਾ ਲੋਚਦੇ ਤੇ ਸੋਚਦੇ ਸਨ ਉਹ ਕਰ ਨਾ ਸਕੇ। ਟੌਹੜਾ ਸਾਹਿਬ ਉਦਾਸ ਸਨ ਕਿ ਉਨ੍ਹਾਂ ਨੂੰ ਖਾਲਸੇ ਦੀ ਤੀਸਰੀ ਇਤਿਹਾਸਿਕ ਸ਼ਤਾਬਦੀ ਸਮੇਂ ਪੰਥ ਦੀ ਅਗਵਾਈ ਕਰਨ ਤੋਂ ਦੂਰ ਕਰ ਦਿੱਤਾ ਗਿਆ। ਸ਼ਾਇਦ ਕੁਦਰਤ ਦੇ ਕਰਤੇ ਨੂੰ ਇਹੀ ਮਨਜ਼ੂਰ ਸੀ! ੨੦੦੪ ਈ: ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਤਾਬਦੀ ਮੌਕੇ ਪ੍ਰਧਾਨ ਸਾਹਿਬ ਦਾ ਸੰਦੇਸ਼ ਈ.ਟੀ.ਸੀ ਚੈਨਲ ਨੂੰ ਰੀਕਾਰਡ ਕਰਾਉਣ ਦਾ ਸੁਭਾਗ ਦਾਸ ਨੂੰ ਪ੍ਰਾਪਤ ਹੋਇਆ ਤੇ ਇਹੀ ਸੰਦੇਸ਼ ਆਖਰੀ ਹੋ ਨਿੱਬੜਿਆ। ਇਹ ਵੀ ਅਜੀਬ ਇਤਫ਼ਾਕ ਹੀ ਸੀ ਕਿ ਟੌਹੜਾ ਸਾਹਿਬ ਦੇ ਪਹਿਲੀ ਵੇਰ ਪ੍ਰਧਾਨ ਬਣਨ 'ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਅਰੰਭ ਹੋਈ ਸੀ ਅਤੇ ਉਨ੍ਹਾਂ ਦੇ ਕਾਰਜ-ਕਾਲ ਦੀ ਸੰਪੂਰਨਤਾ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਦੀ ਕਾਰ-ਸੇਵਾ ਅਰੰਭ ਕਰਨ ਨਾਲ ਹੀ ਹੋਈ। ੨੫ ਮਾਰਚ ਨੂੰ ਅੰਮ੍ਰਿਤ-ਸਰੋਵਰ, ਸ੍ਰੀ ਅੰਮ੍ਰਿਤਸਰ ਦੀ ਕਾਰ-ਸੇਵਾ ਅਰੰਭ ਕਰਦੇ, ਕਰਤੇ ਨਾਲ ਅਭੇਦ ਹੋਣ ਲਈ ਤਿਆਰ ਹੋ ਗਏ। ੩੧ ਮਾਰਚ, ੨੦੦੪ ਦੀ ਅੱਧੀ ਰਾਤ ਤੋਂ ਬਾਅਦ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਇਸ ਨਾਸ਼ਮਾਨ ਤੇ ਚਲਾਇਮਾਨ ਸੰਸਾਰ ਨੂੰ ਆਖਰੀ ਫਤਹ ਬੁਲਾ, ਗੁਰੂ-ਚਰਨਾਂ 'ਚ ਜਾ ਬਿਰਾਜੇ। ਜੀਉਂਦੇ ਜੀਅ ਤੇ ਅਕਾਲ-ਚਲਾਣੇ ਉਪਰੰਤ ਜੋ ਮਾਣ-ਸਤਿਕਾਰ ਜਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਨੂੰ ਮਿਲਿਆ ਉਸ ਨੇ ਨਵੇਂ ਕੀਰਤੀਮਾਨ ਸਥਾਪਿਤ ਕੀਤੇ। ਸਿੱਖ ਨੇਤਾਵਾਂ ਤੋਂ ਇਲਾਵਾ ਦੇਸ਼ ਦੀ ਹਰ ਪਾਰਟੀ, ਧਾਰਮਿਕ, ਸਮਾਜਿਕ ਨੇਤਾਵਾਂ ਨੇ ਉਨ੍ਹਾਂ ਨੂੰ ਸ਼ਰਧਾ-ਸਤਿਕਾਰ ਭੇਟ ਕੀਤਾ। ਟੌਹੜਾ ਸਾਹਿਬ ਦੇ ਗੁਰਪੁਰੀ ਪਿਆਨਾ ਕਰ ਜਾਣ 'ਤੇ ਜਿੱਥੇ ਸਕੇ-ਸਨਬੰਧੀ, ਰਿਸ਼ਤੇਦਾਰ, ਸੱਜਣ-ਮਿੱਤਰ, ਸਨੇਹੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਤੇ ਅਧਿਕਾਰੀ ਰੋਏ, ਉੱਥੇ ਦੁਸ਼ਮਣ ਵੀ ਗ਼ਮਗੀਨ ਚਿਹਰਿਆਂ ਤੇ ਨਮ ਅੱਖਾਂ ਨਾਲ ਅੰਤਿਮ ਯਾਤਰਾ 'ਚ ਸ਼ਾਮਲ ਹੋਏ। ਸਰੀਰਕ ਤੌਰ 'ਤੇ ਉਹ ਸਾਨੂੰ ਸਭਨਾਂ ਨੂੰ ਸਦੀਵੀ ਵਿਛੋੜਾ ਦੇ ਗਏ ਪਰ ਸਿੱਖ-ਸੋਚ ਅਨੁਸਾਰ ਜਿਵੇਂ ਉਨ੍ਹਾਂ ਜੀਵਨ ਗੁਜ਼ਾਰਿਆ ਉਹ ਬਹੁਤ ਸਾਰੇ ਗੁਰੂ ਨਾਨਕ ਨਾਮ-ਲੇਵਾ ਗੁਰਸਿੱਖਾਂ ਵਾਸਤੇ ਪ੍ਰੇਰਨਾ-ਸ੍ਰੋਤ ਰਹੇਗਾ! ■

*ਗਾਗਰ 'ਚ ਸਾਗਰ-੫*

# ਵੈਰੀ ਤੇਰੇ ਐਬ ਬੰਦਿਆ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਕੋਇਕ ਮਿਤ੍ਰ ਨ ਕਹੂੰ ਕੋ, ਕੋਇਕ ਰਿਪ ਕਹੂੰ ਨਾਹਿ॥*
*ਜੀਵਨ ਕੇ ਗੁਣ ਦੋਖ ਜੋ, ਸਤ੍ਰ ਮਿਤ੍ਰ ਤੋ ਆਹਿ॥* *(ਸਾਰੁਕਤਾਵਲੀ)*

ਜੀਵਨ ਗੁਣਾਂ ਤੇ ਔਗੁਣਾਂ ਦਾ ਸੁਮੇਲ ਹੈ। ਜੀਵ-ਜੰਤੂਆਂ ਤੋਂ ਲੈ ਕੇ ਇਨਸਾਨੀ ਸੁਭਾਅ ਇਨ੍ਹਾਂ ਦੇ ਜੋੜ ਘਟਾਉ ਵਿਚ ਵਿਚਰਦਾ ਹੈ। ਅਨੰਤ ਕਾਲ ਤੋਂ ਮਨੁੱਖ ਨੇ ਆਪਣੀਆਂ ਕਮੀਆਂ-ਪੇਸ਼ੀਆਂ, ਹਾਰਾਂ ਤੇ ਘਾਟਾਂ ਦੀ ਜ਼ਿੰਮੇਵਾਰੀ ਆਪਣੇ ਸਿਰ ਘੱਟ ਹੀ ਲਈ ਹੈ ਅਤੇ ਇਹ ਸਾਰਾ ਭਾਂਡਾ ਕਿਸੇ ਹੋਰ ਦੇ ਸਿਰ ਭੰਨਣ ਦੀ ਕੋਸ਼ਿਸ਼ ਕੀਤੀ ਹੈ। ਭਾਰਤੀ ਸਮਾਜ ਵਿਚ ਸ਼ਾਇਦ ਕੁਝ ਬਦਸ਼ਗਨੀਆਂ ਅਤੇ ਕਿਸਮਤਵਾਦੀ ਵਿਚਾਰਾਂ ਇਸੇ ਲਈ ਭਾਰੂ ਹਨ। ਹੋਰ ਕਿਸੇ ਤਰੀਕੇ ਨਾਲ ਮਨੁੱਖ ਆਪਣੀਆਂ ਘਾਟਾਂ ਤੋਂ ਬਰੀ ਨਹੀਂ ਹੋ ਸਕਦਾ। ਦਿਨਾਂ-ਦਿਹਾਰਾਂ ਦੇ ਭਰਮ, ਚੰਦਰਮਾਂ ਗ੍ਰਹਿਣ, ਸੂਰਜ ਗ੍ਰਹਿਣ, ਹੱਥ ਰੇਖਾਵਾਂ ਦੀਆਂ ਵਿਚਾਰਾਂ,ਬਿੱਲੀ ਰਾਹ ਕੱਟ ਗਈ, ਕੁੱਤਾ ਕੰਨ ਫਿਟਕ ਗਿਆ, ਖਾਲੀ ਟੋਕਰਾ ਜਾਂ ਘੜਾ ਮੱਥੇ ਲੱਗ ਗਿਆ, ਨਿੱਛ ਵੱਜਣੀ, ਪਿੱਛੋਂ ਅਵਾਜ਼ ਵੱਜਣੀ, ਟੂਣਾ-ਟਾਮਣ ਆਦਿ ਅਨੇਕਾਂ ਫੋਕਟ ਵਿਚਾਰਾਂ, ਕਈਆਂ ਲਈ ਆਪਣੀਆਂ ਕਮਜ਼ੋਰੀਆਂ ਉੱਪਰ ਪਰਦਾ ਪਾਉਣ ਦਾ ਵਧੀਆ ਸਾਜ਼ੋ-ਸਾਮਾਨ ਹਨ।

ਇਕ ਗੱਲ ਸਪਸ਼ਟ ਹੈ ਕਿ ਇਸ ਤਰ੍ਹਾਂ ਦੀ ਮਾਨਸਿਕਤਾ ਆਪਣੇ ਆਪੇ ਦੇ ਸ੍ਵੈ-ਅਧਿਐਨ ਤੋਂ ਬਿਲਕੁਲ ਕੋਰੀ ਹੁੰਦੀ ਹੈ। ਸਿਆਣਿਆਂ ਦਾ ਕਥਨ ਹੈ ਕਿ ਕੱਲਰੇ ਖੇਤ ਵਿਚ ਵਧੀਆ ਬੀਜ਼ ਤੇ ਖਾਦ ਪਾ ਕੇ ਹੱਥ-ਪੱਲੇ ਕੁਝ ਨਹੀਂ ਆਵੇਗਾ। ਦੂਜੇ ਪਾਸੇ ਉਪਜਾਊ ਜ਼ਮੀਨ ਵਿਚ ਦੁਫਾੜ,ਕਰੁੱਤਾ ਜਾਂ ਬੇਵੱਤਾ ਬੀਜ਼, ਬੀਜ਼ ਕੇ ਵੀ ਨਿਰਾਸ਼ਾ ਹੀ ਪੱਲੇ ਪਵੇਗੀ। ਗੱਲ ਕੀ, ਚੇਤੰਨਤਾ ਤੇ ਜਾਗ੍ਰਿਤੀ ਜ਼ਰੂਰੀ ਹੈ। ਸਿਰਫ਼ ਕਿਸਮਤ ਤੇ ਕਰਮਾਂ ਨੂੰ ਦੋਸ਼ ਦੇਈ ਜਾਣ ਨਾਲ ਮਸਲਾ ਹੱਲ ਨਹੀਂ ਹੋਵੇਗਾ। ਇਸੇ ਤਰ੍ਹਾਂ ਮਨੁੱਖੀ ਜੀਵਨ ਵਿਚ ਵਿਸ਼ੇ-ਵਿਕਾਰ ਤੇ ਔਗੁਣ ਸਭ ਤੋਂ ਵੱਡੇ ਦੁਸ਼ਮਣ ਹਨ। ਇਨ੍ਹਾਂ ਦਾ ਇਲਾਜ ਵੀ ਹਰ ਮਨੁੱਖ ਨੂੰ ਆਪ ਹੀ ਕਰਨਾ ਪਵੇਗਾ। ਸ਼ਾਇਦ ਪੰਜਾਬੀ ਲੋਕ-ਸਾਹਿਤ ਵਿਚ ਇਹ ਟੱਪਾ ਬਹੁਤ ਗਹਿਰ-ਗੰਭੀਰ ਮੰਥਨ ਤੇ ਚਿੰਤਨ ਦੀ ਮੰਗ ਕਰਦਾ ਹੈ: "ਵੈਰੀ ਤੇਰਾ ਨਾ ਜਹਾਨ ਵਿਚ ਕੋਈ, ਵੈਰੀ ਤੇਰੇ ਐਬ ਬੰਦਿਆ" ਪਰ ਜਦ ਐਬ ਮਨੁੱਖਤਾ ਦੇ ਸ਼ੌਕ ਬਣ ਜਾਣ ਤੇ ਵਿੱਸ (ਜ਼ਹਿਰ) ਨੂੰ ਮਿੱਠਾ ਕਰਕੇ ਪ੍ਰਵਾਨ ਕਰ ਲਿਆ ਜਾਵੇ ਤਾਂ ਸਮਾਜ ਦੀ ਅਧੋਗਤੀ ਦਾ ਆਸਾਰ ਵੱਧ ਜਾਂਦਾ ਹੈ।

ਉਪਰੋਕਤ ਪੰਕਤੀਆਂ ਪੰਡਿਤ ਹਰਦਿਆਲ ਜੀ ਦੀਆਂ 'ਸਾਰੁਕਤਾਵਲੀ' ਪੁਸਤਕ ਵਿਚ ਹਨ। ਇਨ੍ਹਾਂ ਪੰਕਤੀਆਂ ਵਿਚ ਵਿਦਮਾਨ ਭਾਵਨਾ ਉਪਦੇਸ਼ਾਤਮਿਕ ਹੈ ਕਿ ਇਸ ਸੰਸਾਰ ਵਿਚ ਕੋਈ ਮਿੱਤਰ ਜਾਂ ਦੁਸ਼ਮਣ ਨਹੀਂ ਹੈ ਸਗੋਂ ਅਸਲ ਵਿਚ ਜੀਵ ਦੇ ਗੁਣ/ਔਗੁਣ ਹੀ ਉਸ ਦੇ ਮਿੱਤਰ/ਦੁਸ਼ਮਣ ਹਨ। ਇੱਥੇ ਗੁਣਾਂ ਨੂੰ ਮਿੱਤਰ ਤੇ ਔਗੁਣਾਂ ਨੂੰ ਦੁਸ਼ਮਣਾਂ ਨਾਲ ਤੁਲਨਾ ਦਿੱਤੀ ਜਾਂਦੀ ਹੈ। ਗੁਣਾਂ ਵਾਲੇ ਸੰਸਾਰ ਵਿਚ ਸ਼ੋਭਾ ਪਾਉਂਦੇ ਹਨ ਤੇ ਉਨ੍ਹਾਂ ਦਾ ਸਤਿਕਾਰ ਹੁੰਦਾ ਹੈ ਅਤੇ ਔਗੁਣ ਭਰਪੂਰ ਮਨੁੱਖਾਂ ਦੇ ਪੱਲੇ ਨਮੋਸ਼ੀ ਪੈਂਦੀ ਹੈ। ਇਸ ਦੋਹਰੇ ਵਿਚ ਸਮਾਜ ਨੂੰ ਗੁਣਵਾਨ ਬਣਨ ਦੀ ਪ੍ਰੇਰਨਾ ਹੈ। ■

** ਖਾਲਸਾ ਕਾਲਜ, ਅੰਮ੍ਰਿਤਸਰ। ਮੋ: ੯੮੧੫੯-੮੫੫੫੯*

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਸਤਿਗੁਰ ਕੇ ਤਨ ਬਿਖੈ ਸਮਾਏ...

*-ਸ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਚੌਥੇ ਸਤਿਗੁਰ ਰਾਮਦਾਸ ਬਾਰੇ ਭੱਟ ਨਲ ਜੀ ਦਾ ਬਚਨ ਹੈ ਕਿ ਜਿਨ੍ਹਾਂ ਜੀਵਾਂ ਨੇ ਸਤਿਗੁਰ ਜੀ ਦੇ ਚਰਨ ਕਮਲਾਂ ਨੂੰ ਪਰਸਿਆ ਭਾਵ ਗੁਰ-ਦੀਖਿਆ ਪ੍ਰਾਪਤ ਕਰ ਕੇ ਇਸ ਦੀ ਕਮਾਈ ਕੀਤੀ ਉਹ ਪਸ਼ੂ ਪ੍ਰੇਤ ਭਾਵ ਪਸ਼ੂ-ਬਿਰਤੀਆਂ ਦੇ ਧਾਰਨੀ ਅਵਗਤ ਜੂਨਾਂ ਦੀ ਭਟਕਣਾ ਵਿਚ ਪਏ ਹੋਏ ਲੋਕਾਂ ਨੂੰ ਦੈਵੀ ਗੁਣਾਂ ਨਾਲ ਸ਼ਿੰਗਾਰੇ ਮਨੁੱਖ ਬਣ ਗਏ, ਉਨ੍ਹਾਂ ਦੇ ਸਾਰੇ ਦੁੱਖ-ਦਲਿੱਦਰ ਦੂਰ ਹੋ ਗਏ। ਸਤਿਗੁਰ ਜੀ ਨੇ ਨਿਗੂਣੇ ਜੀਵਾਂ ਨੂੰ ਵੀ ਦੈਵੀ ਗੁਣਾਂ ਨਾਲ ਸੁਗੰਧਤ ਕਰ ਦਿੱਤਾ। ਗੁਰੂ ਮਹਾਰਾਜ ਨੇ ਉਨ੍ਹਾਂ ਨੂੰ ਸਧਾਰਨ ਕਾਠ ਤੋਂ ਚੰਦਨ ਬਣਾ ਦਿੱਤਾ:

*ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ॥*
*ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ॥੨॥੬॥*

*(ਪੰਨਾ ੧੩੯੯)*

ਮੁਕਤੀ ਦੇ ਦਾਤੇ ਸਤਿਗੁਰ ਰਾਮਦਾਸ ਜੀ ਦਾ ਦਰਬਾਰ ਲੱਗਾ ਹੋਇਆ ਸੀ। ਦੀਵਾਨ ਵਿਚ ਕਥਾ-ਕੀਰਤਨ ਦਾ ਪ੍ਰਵਾਹ ਚੱਲ ਰਿਹਾ ਸੀ। ਭਾਈ ਪਦਾਰਥਾ, ਭਾਈ ਤਾਰੂ ਤੇ ਭਾਈ ਭਾਰੂ ਦਰਬਾਰ ਵਿਚ ਪਹੁੰਚੇ। ਤਿੰਨਾਂ ਨੇ ਮਨ ਲਾ ਕੇ ਕਥਾ-ਕੀਰਤਨ ਸਰਵਣ ਕੀਤਾ। ਜੀਵਨ ਦੀ ਸਾਰਥਕਤਾ ਬਾਰੇ ਗੁਰਬਾਣੀ ਦੀ ਕਥਾ ਸੁਣੀ ਤਾਂ ਉਨ੍ਹਾਂ ਦਾ ਮਨ ਡਰ ਗਿਆ। ਉਨ੍ਹਾਂ ਅੰਦਰੋਂ ਭੈ-ਭਾਵਨੀ ਵਿਚ ਵਿਚਰਦੇ ਹੋਇਆਂ ਸਤਿਗੁਰ ਜੀ ਅੱਗੇ ਹੱਥ ਜੋੜ ਅਰਦਾਸ ਕੀਤੀ: 'ਹੇ ਗਰੀਬ ਨਿਵਾਜ ਸਤਿਗੁਰ ਜੀ! ਅਸੀਂ ਕੁਟੰਬ ਦੇ ਧੰਧਿਆਂ ਵਿਚ ਫਸੇ ਹੋਏ ਹਾਂ। ਕਿਸੇ ਵੀ ਵੇਲੇ ਸ਼ਬਦ-ਬਾਣੀ ਪੜ੍ਹ ਸੁਣ ਨਹੀਂ ਸਕਦੇ ਅਤੇ ਸਤਿਸੰਗਤ ਵਿਚ ਵੀ ਨਹੀਂ ਜਾਇਆ ਜਾਂਦਾ, ਫਿਰ ਸਾਡਾ ਉਧਾਰ ਕਿਵੇਂ ਹੋਵੇਗਾ? ਹੁਣ ਅਸੀਂ ਆਪ ਜੀ ਦੀ ਸ਼ਰਨ ਆਣ ਪਏ ਹਾਂ। ਕਿਰਪਾ ਕਰ ਕੇ ਸਾਡਾ ਕਲਿਆਣ ਕਰੋ:

*ਸਿੱਖ ਪਦਾਰਥ, ਤਾਰੂ ਭਾਰੂ । ਤੀਨੋ ਚਲਿ ਆਏ ਗੁਰਦ੍ਵਾਰੂ।*
*ਆਗੈ ਲਾਗਯੋ ਬਡਿ ਦੀਵਾਨ। ਕਥਾ ਕੀਰਤਨ ਹੋਤਿ ਮਹਾਂਨ॥੪੩॥*
*ਸੁਨਿ ਗੁਰਬਚਨ ਭਯੋ ਉਰ ਤ੍ਰਾਸੁ। ਹਾਥ ਜੋਰਿ ਕੀਨੀ ਅਰਦਾਸੁ।*
*'ਹਮ ਕੁਟੰਬ ਮਹਿਂ ਅਧਿਕ ਲਪੇਟੇ। ਪਢਨ ਸੁਨਨ ਗੁਰ ਸ਼ਬਦ ਨ ਭੇਟੇ॥੪੪॥...*
*ਆਇ ਪਰੇ ਅਬਿ ਸ਼ਰਨਿ ਤੁਮਾਰੀ। ਕਰਹੁ ਆਪ ਕੱਲਯਾਨ ਹਮਾਰੀ॥੪੫॥*

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਦੂਜੀ, ਅਧਿ: ੧੭)*

ਦਯਾ ਦੀ ਮੂਰਤਿ ਸਤਿਗੁਰੂ ਰਾਮਦਾਸ ਜੀ ਜਿਨ੍ਹਾਂ ਜੀਵਾਂ ਤੇ ਤ੍ਰੁੱਠ ਪੈਂਦੇ ਉਨ੍ਹਾਂ ਨੂੰ ਸ਼ਬਦ ਵਿਚ ਲਗਾ ਕੇ ਭਵ-ਸਾਗਰ ਤੋਂ ਤਾਰ ਦਿੰਦੇ। ਚਿੰਤਾਗ੍ਰਸਤ ਭਾਈ ਪਦਾਰਥਾ,

** ਮੀਤ ਸਕੱਤਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਭਾਈ ਤਾਰੂ ਤੇ ਭਾਈ ਭਾਰੂ ਨੂੰ ਸੰਬੋਧਿਤ ਹੁੰਦਿਆਂ ਸਤਿਗੁਰਾਂ ਉਪਦੇਸ਼ ਕੀਤਾ, 'ਹੇ ਭਾਈ! ਨਿਰੰਕਾਰ ਨੇ ਜੋ ਜੀਵ ਪੈਦਾ ਕੀਤੇ ਹਨ ਉਸ ਨੇ ਪਹਿਲਾਂ ਹੀ ਸਭਨਾਂ ਲਈ ਭੋਜਨ ਤਿਆਰ ਕੀਤਾ ਹੋਇਆ ਹੈ। ਇਸ ਕਰ ਕੇ ਤੁਸੀਂ ਸਤਿਸੰਗਤ ਕਰਿਆ ਕਰੋ। ਡੋਲਣਾ ਨਹੀਂ, ਮਨ ਵਿਚ ਸਿਦਕ ਧਾਰਨ ਕਰ ਕੇ ਵਾਹਿਗੁਰੂ ਦੇ ਨਾਮ ਦਾ ਧਿਆਨ ਕਰਿਆ ਕਰੋ। ਤੁਹਾਡਾ ਤੇ ਕੁਟੰਬ ਦਾ ਰਿਜ਼ਕ ਵਾਹਿਗੁਰੂ ਜੀ ਦੇਣਗੇ। ਇਹ ਪਰਖ ਕਰੋ ਅਤੇ ਆਪਣਾ ਜੀਵਨ ਸੁਧਾਰ ਲਵੋ। ਭਾਈ ਸੰਤੋਖ ਸਿੰਘ ਉਲੇਖ ਕਰਦੇ ਹਨ:

*ਰਾਮਦਾਸ ਗੁਰ ਗਿਰਾ ਬਖਾਨੀ। 'ਵਾਹਿਗੁਰੂ ਸਿਰਜੇ ਜੇ ਪ੍ਰਾਨੀ।*
*ਪੂਰਬ ਸਭਿ ਹਿਤ ਕਰਯੋ ਅਹਾਰ। ਯਾਂਤੇ ਤੁਮ ਬੈਠੋ ਗੁਰ ਦ੍ਵਾਰ॥੪੬॥*
*ਧਰਹੁ ਸਿਦਕ ਉਰ ਡੋਲਹੁ ਨਾਂਹੀ। ਸਿਮਰੋ ਵਾਹਿਗੁਰੂ ਮਨ ਮਾਂਹੀ॥*
*ਤੁਮਰੋ ਸਨਬੰਧੀ ਸਮੁਦਾਇ। ਸਭਿ ਕੋ ਰਿਜ਼ਕ ਤਹਾਂ ਪਹੁੰਚਾਇ॥੪੭॥*
*ਤੁਮਰੋ ਰਿਜਕ ਇਹਾਂ ਗੁਰ ਦੇਹਿ। ਜਨਮ ਸੁਧਾਰਹੁ ਪਰਖਹੁ ਏਹੁ।*
*ਸੁਨ ਤੀਨੋ ਨਿਜ ਪੁੱਤ੍ਰ ਬੁਲਾਏ। ਕਹਯੋ 'ਤਰੁਨਤਾ ਤੁਮ ਅਬ ਪਾਏ॥੪੮॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਦੂਜੀ, ਅਧਿ: ੧੭)*

ਉਨ੍ਹਾਂ ਨੇ ਆਪਣੇ ਪੁੱਤਰਾਂ ਨੂੰ ਸੱਦਿਆ ਤੇ ਕਿਹਾ 'ਪੁੱਤਰੋ ਤੁਸੀਂ ਹੁਣ ਜੁਆਨ ਹੋ ਸਭ ਕੰਮ-ਧੰਧੇ ਸੰਭਾਲ ਲਵੋ। ਉੱਦਮ ਕਰੋ ਤੇ ਜਿੰਨਾਂ ਵੀ ਲਾਭ ਹੋਵੇ ਉਸ ਵਿੱਚੋਂ ਗੁਰੂ-ਘਰ ਲਈ ਦਸਵੰਧ ਕੱਢੋ। ਕੋਈ ਸਿੱਖ ਆਵੇ ਉਸ ਦੀ ਸੇਵਾ ਕਰਨੀ ਹੈ। ਅਸੀਂ ਹੁਣ ਗੁਰਦੇਵ ਜੀ ਦੀ ਚਰਨ-ਸ਼ਰਨ ਹੀ ਰਹਾਂਗੇ। ਇੱਥੇ ਹੀ ਪਾਣੀ ਢੋਣ, ਪੱਖਾ ਫੇਰਨ ਦੀ ਸੇਵਾ ਕਮਾਵਾਂਗੇ ਅਤੇ ਸੇਵਾ ਕਰ ਕੇ ਸਤਿਸੰਗਤ ਨੂੰ ਪ੍ਰਸੰਨ ਕਰਾਂਗੇ। ਅਨੰਦ ਨਾਲ ਕਥਾ-ਕੀਰਤਨ ਸੁਣਾਂਗੇ। ਇਸ ਨਾਲ ਸਾਨੂੰ ਮੁਕਤੀ ਪ੍ਰਾਪਤ ਹੋਵੇਗੀ ਤੇ ਨਾਲ ਤੁਹਾਡਾ ਵੀ ਕਲਿਆਣ ਹੋ ਜਾਵੇਗਾ।' ਇਸ ਤਰ੍ਹਾਂ ਭਾਈ ਪਦਾਰਥਾ, ਭਾਈ ਤਾਰੂ ਤੇ ਭਾਈ ਭਾਰੂ ਧੰਨ ਗੁਰੂ ਰਾਮਦਾਸ ਜੀ ਤੋਂ ਉਪਦੇਸ਼ ਲੈ ਕੇ ਇਸ ਤਰ੍ਹਾਂ ਸਤਿਗੁਰ ਜੀ ਦੀ ਸੇਵਾ ਵਿਚ ਜੁੱਟ ਗਏ। ਰੋਜ਼ਾਨਾ ਕਥਾ-ਕੀਰਤਨ ਸੁਣਦਿਆਂ ਅਤੇ ਸੇਵਾ ਕਰਦਿਆਂ ਹੋਇਆਂ ਅੰਤ ਵੇਲੇ ਮੁਕਤੀ ਪ੍ਰਾਪਤ ਕਰ ਲਈ। ਉਹ ਸਤਿਗੁਰਾਂ ਦੇ ਸਰੂਪ ਵਿਚ ਸਮਾ ਗਏ ਤੇ ਉਨ੍ਹਾਂ ਨੇ ਜਨਮ-ਮਰਨ ਦੇ ਸਾਰੇ ਬੰਧਨ ਦੂਰ ਕਰ ਲਏ:

*ਕਥਾ ਕੀਰਤਨ ਸੁਨਹਿਂ ਅਨੰਦੇ। ਹੁਇ ਪ੍ਰਾਪਤਿ ਕੱਲਯਾਨ ਬਿਲੰਦੇ।*
*ਇਮ ਤੁਮਰੀ ਭੀ ਹੁਇ ਕੱਲਯਾਨ। ਇਮ ਸਿੱਖਯਾ ਦੇ ਕੁਟੰਬ ਮਹਾਨ॥੫੧॥*
*ਕਰਨ ਲਗੇ ਗੁਰ ਸੇਵ ਘਨੇਰੀ। ਪ੍ਰਾਪਤਿ ਮੁਕਤਿ ਅੰਤ ਕੀ ਬੇਰੀ।*
*ਸਤਿਗੁਰ ਕੇ ਤਨ ਬਿਖੈ ਸਮਾਏ। ਜਨਮ ਮਰਨ ਕੇ ਬੰਧੁ ਮਿਟਾਏ॥੫੨॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਦੂਜੀ, ਅਧਿ: ੧੭)*

ਭਾਈ ਗੁਰਦਾਸ ਜੀ ਨੇ ਇਨ੍ਹਾਂ ਤਿੰਨਾਂ ਸਿੱਖਾਂ ਦੀ ਗਿਣਤੀ ਚੰਗੇ ਪੁਰਖਾਂ ਵਿਚ ਕੀਤੀ ਹੈ:

*ਪੁਰਖੁ ਪਦਾਰਥ ਜਾਣੀਐ ਤਾਰੂ ਭਾਰੂ ਦਾਸੁ ਦੁਆਰਾ।* (ਵਾਰ ੧੧:੧੭) ■

# ਸ਼ਹਾਦਤ ਗੁਰੂ ਅਰਜਨ ਦੇਵ ਜੀ

ਤੱਤੀ ਤਵੀ 'ਤੇ ਬੈਠਿਆ, ਜੱਗ ਦਾ ਸਿਰਜਣਹਾਰ।
ਜੁੜੇ ਹੋਏ ਹੱਥ ਤੇ ਬੰਦ ਅੱਖਾਂ, ਸੁਰਤ ਨਾਲ ਕਰਤਾਰ। ਤੱਤੀ ਤਵੀ 'ਤੇ...
ਵਿਚ ਸਮਾਧੀ ਲੀਨ ਹੈ, ਸ਼ਾਂਤ ਅਹਿਲ ਸਰੀਰ।
ਨਾ ਚਿਹਰੇ 'ਤੇ ਸਿਲਵਟਾਂ, ਨਾ ਕੋਈ ਜਾਪੇ ਪੀੜ।
ਆਪੇ ਕਸ਼ਟ ਸਹਾਰਦਾ, ਆਪੇ ਕਸ਼ਟ ਨਿਵਾਰ। ਤੱਤੀ ਤਵੀ 'ਤੇ...
ਦੇਗ ਉਬਲਦੀ ਬੈਠ ਵੀ ਡੋਲਿਆ ਨਹੀਂ ਈਮਾਨ।
ਬਾਰ-ਬਾਰ ਉਹ ਜਪ ਰਿਹੈ, 'ਵਾਹਿਗੁਰੂ ਵਾਹਿਗੁਰੂ' ਨਾਮ।
ਢੇਰਾਂ ਕਸ਼ਟ ਸਜਾਰਦਾ. ਭਾਣਾ ਮੰਨ ਕਰਤਾਰ। ਤੱਤੀ ਤਵੀ 'ਤੇ...
ਸੜਦੀ ਰੇਤਾ ਭਰ ਦਿੱਤਾ, ਛਾਲਿਆਂ ਨਾਲ ਸਰੀਰ।
ਤੱਕ ਕੇ ਸਭ ਕੁਝ ਤੜਪਿਆ, ਹਜ਼ਰਤ ਮੀਆਂ ਮੀਰ।
ਕਹਿੰਦਾ ਹੁਕਮ ਇਹ ਕਰ ਦਿਓ, ਫਨਾਹ ਕਰਾਂ ਸਰਕਾਰ! ਤੱਤੀ ਤਵੀ 'ਤੇ...
'ਬਲਬੀਰ ਸਿੰਘਾ' ਜੋ ਕੁਝ ਹੋ ਰਿਹੈ, ਭਾਣੇ ਅੰਦਰ ਹੋਏ।
ਹੋਣੀ ਸੀ ਇਹ ਵਰਤਣੀ, ਕਿਸੇ ਦੇ ਵੱਸ ਨਾ ਕੋਏ।
ਰਾਵੀ ਟੁੱਭੀ ਲਾ ਕੇ, ਟੁਰ ਗਿਆ ਬਖਸ਼ਨਹਾਰ। ਤੱਤੀ ਤਵੀ 'ਤੇ...

*-ਸ. ਬਲਬੀਰ ਸਿੰਘ, ਬੀ-੩੭/੮੪, ਪਰਮਜੀਤ ਗੰਜ, ਕਪੂਰਥਲਾ।*

# ਸ਼ਾਇਰ ਦੀ ਪੁਕਾਰ

ਮਾਂ, ਭੈਣ, ਬੇਟੀ, ਪਤਨੀ, ਔਰਤ ਦੇ ਰੂਪ ਚਾਰ।
ਔਰਤ ਜਣਨੀ ਤੋਂ ਵਧਦਾ ਏ, ਸੰਸਾਰ ਤੇ ਪਰਵਾਰ।
ਨਾ ਮਾਰੋ ਧੀਆਂ ਆਪਣੀਆਂ, ਨਾ ਲਵੋ ਇਨ੍ਹਾਂ ਦਾ ਸਰਾਪ!
ਔਰਤ ਜਣਨੀ ਹੈ ਮਹਾਂਪੁਰਸ਼ਾਂ, ਬੀਰਾਂ ਰਾਜੇ ਰਾਣਿਆਂ ਦੀ,
ਲਿਖ ਗਏ ਜਗਤ-ਗੁਰੂ, ਗੁਰੂ ਨਾਨਕ ਦੇਵ।
ਉਨ੍ਹਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ ਪਵਿੱਤਰ ਫ਼ਰਮਾਨ।
"ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥"
ਕਿਉਂ ਕਹਿੰਦੇ ਹੋ ਅਸੀਂ ਪੂਜਦੇ ਹਾਂ ਲਛਮੀ
ਜੇ ਮਾਰਨੀਆਂ ਨੇ ਇੱਦਾਂ ਧੀਆਂ ਕੁੱਖ ਵਿਚ?
ਓਏ ਲੋਭੀਓ ਮੂਰਖੋ ਅਗਿਆਨੀਓ! ਕਿਉਂ ਮਾਰਦੇ ਓ ਨੂੰਹਾਂ ਨੂੰ ਬੇਦਰਦੀ ਬਣ ਕੇ?
ਜੀਓ ਤੇ ਜੀਉਣ ਦਿਓ ਲੋਕੋ, ਨੂੰਹਾਂ ਨੇ ਤੁਹਾਡੇ ਪਰਵਾਰ ਦਾ ਅਸਲ ਆਧਾਰ।
ਨੂੰਹਾਂ ਨਾਲ ਹੀ ਹੋ ਸਕਦਾ ਏ, ਇਕ ਖਿੜਿਆ ਘਰ ਪਰਵਾਰ।
ਸ਼ਾਇਰ 'ਗੁਰਦੀਪ ਸਿੰਘ' ਦੀ ਸੁਣੋ ਪੁਕਾਰ,
ਨੂੰਹਾਂ ਨੂੰ ਮਾਰਨ ਵਾਲਿਓ ਲੋਕੋ, ਕਰਦੇ ਨਹੀਂ ਕਿਉਂ ਵਿਚਾਰ
ਕਿ ਆਖਰ ਨੂੰ ਸਭ ਨੂੰ ਛੱਡਣਾ ਪੈਣਾ ਇਹ ਸੰਸਾਰ?

*-ਸ. ਗੁਰਦੀਪ ਸਿੰਘ, ਪਿੰਡ ਖੈਰਾਬਾਦ, ਡਾਕ: ਫੂਲ ਖੁਰਦ, ਤਹਿ: ਤੇ ਜ਼ਿਲ੍ਹਾ ਰੂਪਨਗਰ।* ■

# ਭਰੂਣ ਹੱਤਿਆ

*-ਲੈ: ਕਰਨਲ ਪ੍ਰਤਾਪ ਸਿੰਘ**

ਮੈਨੂੰ ਵਿਚ ਕੁੱਖ ਦੇ ਨਾ ਮਾਰ ਨੀ ਮਾਏ ਮੇਰੀਏ!
ਮੈਨੂੰ ਵੇਖਣ ਦੇ ਸੰਸਾਰ ਨੀ ਮਾਏ ਮੇਰੀਏ!
ਮੈਂ ਤੇਰੀ ਗੋਦੀ ਵਿਚ ਬਹਿਣਾ।
ਹੋਰ ਮੈਂ ਤੈਥੋਂ ਕੁਝ ਨਹੀਂ ਲੈਣਾ।
ਗੋਦੀ ਦੇ ਵਿਚ ਬਹਿਣ ਦਾ ਮੇਰਾ
ਨਾ ਖੋਹੀਂ ਅਧਿਕਾਰ ਨੀ ਮਾਏ ਮੇਰੀਏ!

ਮਾਏ ਤੂੰ ਵੀ ਅੰਮੜੀ ਜਾਈ,
ਵੇਖਣ ਇਹ ਸੰਸਾਰ ਤੂੰ ਆਈ।
ਫਿਰ ਕਿਉਂ ਮੈਨੂੰ ਮਾਰਨ ਦੇ ਲਈ
ਹੋਈ ਫਿਰੇ ਤਿਆਰ ਨੀ ਮਾਏ ਮੇਰੀਏ!

ਮਾਰ ਕੇ ਮੈਨੂੰ ਕੀ ਤੂੰ ਲੈਣਾ?
ਧੀਆਂ ਹੁੰਦੀਆਂ ਘਰ ਦਾ ਗਹਿਣਾ।
ਜਿਸ ਘਰ ਦੇ ਵਿਚ ਧੀ ਨਾ ਹੋਵੇ
ਰਹਿੰਦਾ ਘਰ ਬਿਮਾਰ ਨੀ ਮਾਏ ਮੇਰੀਏ!

ਕਿਉਂ ਤੂੰ ਰਲ ਗਈ ਨਾਲ ਕਸਾਈਆਂ,
ਦਾਈਆਂ ਨਰਸਾਂ ਮਾਰਨ ਆਈਆਂ।
ਇਹ ਜੰਬੂਰਾਂ ਵਾਲੇ ਡਾਕਟਰ
ਦੇਣਗੇ ਕਹਿਰ ਗੁਜ਼ਾਰ ਨੀ ਮਾਏ ਮੇਰੀਏ!

ਮਾਰ ਕੇ ਮੈਨੂੰ ਕੀ ਕਰੇਂਗੀ,
ਹਉਕੇ ਸਾਰੀ ਉਮਰ ਭਰੇਂਗੀ!
ਇਸ ਸਮਾਜ ਦੇ ਆਖੇ ਲੱਗ ਕੇ,
ਨਾ ਤੂੰ ਘਰ ਉਜਾੜ ਨੀ ਮਾਏ ਮੇਰੀਏ!

ਕੁੱਖ ਨੂੰ ਤੂੰ ਨਾ ਕਬਰ ਬਣਾਈਂ,
ਮੈਨੂੰ ਇਸ ਵਿਚ ਨਾ ਦਫਨਾਈਂ।
ਹੱਥ ਜੋੜਾਂ ਮੈਂ ਤੇਰੇ ਅੱਗੇ
ਸੁਣ ਲੈ ਚੀਕ-ਪੁਕਾਰ ਨੀ ਮਾਏ ਮੇਰੀਏ!

**#੮੧੧, ਗਾਰਡਨ ਇਨਕਲੇਵ, ਡਾਕ: ਖਾਨਕੋਟ, ਜੀ.ਟੀ. ਰੋਡ, ਅੰਮ੍ਰਿਤਸਰ। ਮੋ:੯੪੬੪੨-੯੬੨੧੦*

ਧੀ ਜੰਮਣ 'ਤੇ ਪੈਣ ਸਿਆਪੇ,
ਰੋਂਦੇ ਫਿਰਦੇ ਮੂਰਖ ਮਾਪੇ।
ਪੁੱਤਰਾਂ ਦੇ ਵਣਜਾਰੇ ਬਣ ਕੇ,
ਪਾਪ ਦਾ ਕਰਨ ਵਪਾਰ ਨੀ ਮਾਏ ਮੇਰੀਏ!

ਕੀ ਤੇਰਾ ਸਮਾਜ ਨੀ ਮਾਏ,
ਇਹ ਕੈਸਾ ਰਿਵਾਜ ਨੀ ਮਾਏ,
ਪੁੱਤ ਜੰਮਣ 'ਤੇ ਚੰਨ ਚੜ੍ਹ ਜਾਵੇ,
ਧੀ ਜੰਮੇ ਤਾਂ ਕਿਉਂ ਅੰਧਕਾਰ ਨੀ ਮਾਏ ਮੇਰੀਏ?

ਧੀ ਤਾਈਂ ਜੇ ਮਾਰ-ਮੁਕਾਇਆ,
ਪੁੱਤਰ ਜਾਣਾ ਨਹੀਂ ਵਿਆਹਿਆ।
ਤਹਿਸ-ਨਹਿਸ ਸਭ ਕੁਝ ਹੋ ਜਾਣਾ,
ਗਰਕ ਹੋਊ ਸੰਸਾਰ ਨੀ ਮਾਏ ਮੇਰੀਏ!

ਗੱਲ ਇਹ 'ਸਿੰਘ ਪ੍ਰਤਾਪ' ਕਰ ਰਿਹਾ,
ਹਉਕੇ ਮੇਰੇ ਨਾਲ ਭਰ ਰਿਹਾ।
ਧੀਆਂ ਮਾਰਨ ਤੋਂ ਕਰ ਤੋਬਾ,
ਇਨ੍ਹਾਂ ਨੂੰ ਕਰ ਪਿਆਰ ਨੀ ਮਾਏ ਮੇਰੀਏ!

■

## ਹਲਕਾ ਅਜਨਾਲਾ ਵਿਖੇ ਗੁਰਮਤਿ ਸਮਾਗਮ

ਹਲਕਾ ਅਜਨਾਲਾ ਦੇ ਪਿੰਡ ਤਲਵੰਡੀ ਨਾਹਰ ਵਿਖੇ ਰਮਦਾਸ ਗੁਰਦੁਆਰਾ ਬਾਬਾ ਬੁੱਢਾ ਸਾਹਿਬ ਜੀ ਵਿਖੇ ਧਰਮ ਪ੍ਰਚਾਰ ਵਹੀਰ ਵੱਲੋਂ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ੧੪ ਫਰਵਰੀ ੨੦੧੧ ਨੂੰ ਕਰਵਾਇਆ ਗਿਆ ਜਿਸ ਵਿਚ ੬੫ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ। ਅੰਮ੍ਰਿਤ-ਸੰਚਾਰ ਤੋਂ ਪਹਿਲਾਂ ਵੱਖ-ਵੱਖ ਨਗਰਾਂ ਵਿਖੇ ਧਾਰਮਿਕ ਫਿਲਮਾਂ ਵਿਖਾਈਆਂ ਗਈਆਂ। ਭਾਈ ਗੁਰਦੀਪ ਸਿੰਘ ਵਿਛੋਆ ਅਤੇ ਭਾਈ ਦਿਲਬਾਗ ਸਿੰਘ ਪਬਾਂਰਾਲੀ ਦੇ ਕਵੀਸ਼ਰੀ ਜਥਿਆਂ ਵੱਲੋਂ ਗੁਰ-ਇਤਿਹਾਸ ਸੁਣਾਇਆ ਗਿਆ। ਭਾਈ ਰਣਜੀਤ ਸਿੰਘ ਪ੍ਰਚਾਰਕ ਨੇ ਅੰਮ੍ਰਿਤ-ਸੰਚਾਰ ਦੀ ਜਾਣਕਾਰੀ ਸੰਗਤਾਂ ਨਾਲ ਸਾਂਝੀ ਕਰਦਿਆਂ ਹੋਇਆਂ ਗੁਰਮਤਿ ਦੇ ਵੱਖ-ਵੱਖ ਸਿਧਾਂਤਾਂ ਤੋਂ ਵੀ ਜਾਣੂ ਕਰਵਾਇਆ। ਇਨ੍ਹਾਂ ਸਮੁੱਚੇ ਗੁਰਮਤਿ ਸਮਾਗਮਾਂ ਦੀ ਰੂਪ-ਰੇਖਾ ਜਥੇਦਾਰ ਭਾਈ ਅਮਰੀਕ ਸਿੰਘ ਵਿਛੋਆ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨਿਗਰਾਨੀ ਹੇਠ ਉਲੀਕੀ ਗਈ। ਪਿੰਡ ਤਲਵੰਡੀ ਨਾਹਰ ਦੇ ਗੁਰਦੁਆਰਾ ਸਾਹਿਬ ਦੇ ਸਮੁੱਚੇ ਪ੍ਰਬੰਧਕਾਂ ਦਾ ਮਾਣ-ਸਨਮਾਨ ਭਾਈ ਮੁਖਤਿਆਰ ਸਿੰਘ ਮੈਨੇਜਰ ਗੁਰਦੁਆਰਾ ਬਾਬਾ ਬੁੱਢਾ ਸਾਹਿਬ ਜੀ ਰਮਦਾਸ ਅਤੇ ਭਾਈ ਕਸ਼ਮੀਰ ਸਿੰਘ ਕੋਟਲਾ ਗੁੱਜਰਾਂ ਨੇ ਕੀਤਾ।

*ਪੁਸਤਕ ਰੀਵਿਊ*

# ਬਾਬਾ ਬੰਦਾ ਸਿੰਘ ਬਹਾਦਰ

ਪੁਸਤਕ : ਬਾਬਾ ਬੰਦਾ ਸਿੰਘ ਬਹਾਦਰ ਸਫੇ:੨੨੪
ਸੰਪਾਦਕ : ਸ. ਸਿਮਰਜੀਤ ਸਿੰਘ ਕੀਮਤ ਸਜਿਲਦ: ੪੫ ਰੁਪਏ
ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।

ਬਾਬਾ ਬੰਦਾ ਸਿੰਘ ਬਹਾਦਰ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਾਜਿਆ-ਨਿਵਾਜਿਆ ਇਕ ਬਹੁਤ ਹੀ ਉੱਚ-ਕੋਟੀ ਦਾ ਸਿੱਖ ਜਰਨੈਲ ਹੋਇਆ ਹੈ। ਗੁਰੂ ਸਾਹਿਬ ਤੋਂ ਥਾਪੜਾ ਅਤੇ ਤਤਕਾਲੀ ਜ਼ੁਲਮੀ ਪ੍ਰਬੰਧ ਦੇ ਖਿਲਾਫ ਜੂਝਣ ਦੇ ਆਦੇਸ਼-ਨਿਰਦੇਸ਼ ਤੇ ਪ੍ਰੇਰਨਾ ਪ੍ਰਾਪਤ ਕਰ ਕੇ ਬਾਬਾ ਜੀ ਨੇ ਇਸ ਪ੍ਰਬੰਧ ਦੀਆਂ ਨੀਹਾਂ ਹਿਲਾ ਦਿੱਤੀਆਂ। ਬਾਬਾ ਜੀ ਦੀ ਸੁਯੋਗ ਅਗਵਾਈ ਅਧੀਨ ਖਾਲਸੇ ਨੇ ਸਾਕਾ ਸਰਹਿੰਦ ਦੇ ਜ਼ੁਲਮੀ ਰਾਜ ਦਾ ਖਾਤਮਾ ਸਰਹਿੰਦ ਫ਼ਤਿਹ ਕਰ ਕੇ ਕੀਤਾ ਅਤੇ ਮੁਗ਼ਲ ਰਾਜ ਦੇ ਸਮਾਨਾਂਤਰ ਪਹਿਲਾ ਖਾਲਸਾ ਰਾਜ ਕਾਇਮ ਕੀਤਾ। ਸਰਹਿੰਦ ਫ਼ਤਿਹ ਦਿਵਸ ਦੀ ਤੀਸਰੀ ਸ਼ਤਾਬਦੀ ਦੇ ਅਵਸਰ 'ਤੇ ਇਸ ਹਥਲੀ ਪੁਸਤਕ ਦੀ ਸੁਚੱਜੀ ਸੰਪਾਦਨਾ 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ ਸ. ਸਿਮਰਜੀਤ ਸਿੰਘ ਨੇ ਕਰਦਿਆਂ ਸਮਕਾਲੀ ਸਿੱਖ ਸਾਹਿਤ ਵਿਚ ਇਕ ਜ਼ਿਕਰਯੋਗ ਵਾਧਾ ਕੀਤਾ ਹੈ। ਸੰਪਾਦਿਤ ਪੁਸਤਕ ਵਿਚ ਬਾਬਾ ਜੀ ਦੇ ਜੀਵਨ, ਉਨ੍ਹਾਂ ਦੀ ਅਗਵਾਈ ਅਧੀਨ ਖਾਲਸੇ ਦੀਆਂ ਜਿੱਤਾਂ, ਸਥਾਪਿਤ ਪਹਿਲੇ ਖਾਲਸਾ ਰਾਜ ਦੀ ਸੰਰਚਨਾ ਤੇ ਕਾਰਜਸ਼ੈਲੀ, ਬਾਬਾ ਜੀ ਦੀ ਕਿਸਾਨ-ਪੱਖੀ ਨੀਤੀ, ਅਡੋਲ-ਅਡਿੱਗ ਰਹਿੰਦਿਆਂ ਤੇ ਸਿਦਕਦਿਲੀ ਨੂੰ ਕਾਇਮ ਰੱਖਦਿਆਂ ਹਾਸਲ ਕੀਤੀ ਸ਼ਹਾਦਤ ਅਤੇ ਉਨ੍ਹਾਂ ਦੇ ਵਿਅਕਤਿਤਵ ਦੇ ਉੱਘੜਵੇਂ ਪੱਖਾਂ ਸੰਬੰਧੀ ਪੁਸਤਕ ਦੇ ਸੰਪਾਦਕ ਸਮੇਤ ਕੁੱਲ ੨੮ ਲੇਖਕਾਂ ਦੁਆਰਾ ਲਿਖੇ ੩੧ ਨਿਬੰਧ/ਲੇਖ ਸ਼ਾਮਲ ਹਨ। 'ਖਾਲਸਾਈ ਆਨ-ਸ਼ਾਨ ਤੇ ਗੌਰਵ ਦੀ ਪ੍ਰਤੀਕ: ਸਰਹਿੰਦ ਫ਼ਤਿਹ ਦਿਵਸ ਦੀ ਤੀਸਰੀ ਸ਼ਤਾਬਦੀ' ਇਸ ਸ਼ਤਾਬਦੀ ਦੇ ਇਤਿਹਾਸਿਕ ਪਿਛੋਕੜ ਨੂੰ ਕਲਮਬੰਦ ਕਰਨ ਦਾ ਇਕ ਸੁਹਿਰਦ ਯਤਨ ਹੈ। ਇਹ ਮਨਾਈ ਗਈ ਸ਼ਤਾਬਦੀ ਦੇ ਵੇਰਵਿਆਂ ਦਾ ਵਰਣਨ ਨਹੀਂ ਸਗੋਂ ਜ਼ੁਲਮ-ਜਬਰ ਵਿਰੁੱਧ ਗੁਰੂ ਸਾਹਿਬਾਨ ਵੱਲੋਂ ਬਖਸ਼ੀ ਸਿੱਖੀ ਸੋਚ ਤੇ ਸਾਹਿਬ-ਏ-ਕਮਾਲ ਗੁਰੂ ਜੀ ਦੁਆਰਾ ਸਾਜੇ-ਨਿਵਾਜੇ ਖਾਲਸਾ-ਪੰਥ ਦੀ ਚੇਤਨਾ ਤੇ ਸੰਵੇਦਨਾ ਨੂੰ ਰੂਪਮਾਨ ਕਰਦੀ ਕਿਰਤ ਹੈ। ਇਸ ਨੂੰ ਪੁਸਤਕ ਦੇ ਮੁਖਬੰਦ ਦੇ ਰੂਪ 'ਚ ਵੀ ਲਿਆ ਜਾ ਸਕਦਾ ਹੈ। 'ਸਾਕਾ ਸਰਹਿੰਦ ਤੋਂ ਫ਼ਤਿਹ ਸਰਹਿੰਦ' ਜਥੇਦਾਰ ਅਵਤਾਰ ਸਿੰਘ ਦੇ ਸਿੱਖੀ-ਸੰਸਕਾਰਾਂ 'ਚੋਂ ਉਪਜੀ ਭਾਵਭਿੰਨੀ ਕਿਰਤ ਹੈ। ਸਾਕਾ ਸਰਹਿੰਦ ਦੀ ਵਿੰਨ੍ਹੀ ਸਿੱਖ ਮਾਨਸਿਕਤਾ ਸਰਹਿੰਦ ਫ਼ਤਿਹ ਦੀ ਮੰਜ਼ਲ 'ਤੇ ਅਕਾਲ ਪੁਰਖ ਦੇ ਸ਼ੁਕਰਾਨੇ ਦਾ ਭਾਵ ਮਹਿਸੂਸਦੀ ਹੈ। ਸਤਿਕਾਰਯੋਗ ਪ੍ਰਧਾਨ ਜੀ ਨੇ ਸਾਕਾ ਸਰਹਿੰਦ ਵਾਲੇ ਹਿੱਸੇ ਨੂੰ ਅੱਲਾ ਯਾਰ ਖਾਂ ਦੁਆਰਾ ਰਚੀਆਂ ਕਾਵਿ-ਤੁਕਾਂ ਨਾਲ ਹੋਰ ਵੀ ਭਾਵਪੂਰਤ ਬਣਾ ਦਿੱਤਾ ਹੈ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਕ੍ਰਿਤ ਪਹਿਲਾ ਸਿੱਖ ਹੁਕਮਰਾਨ-ਬਾਬਾ ਬੰਦਾ ਸਿੰਘ

ਬਹਾਦਰ, ਡਾ. ਪਰਮਵੀਰ ਸਿੰਘ ਕ੍ਰਿਤ 'ਬਾਬਾ ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ', ਡਾ. ਗੁਰਵਿੰਦਰ ਕੌਰ ਕ੍ਰਿਤ 'ਬਾਬਾ ਬੰਦਾ ਸਿੰਘ ਬਹਾਦਰ ਦੀਆਂ ਸ਼ਾਨਦਾਰ ਜਿੱਤਾਂ', ਬਾਬਾ ਜੀ ਦੀਆਂ ਜਿੱਤਾਂ ਤੇ ਮੂਲ ਪ੍ਰਾਪਤੀਆਂ ਦਾ ਬਿਰਤਾਂਤਕ ਬਿਆਨ ਪ੍ਰਸਤੁਤ ਕਰਦੇ ਹਨ। ਡਾ. ਗੁਲਜ਼ਾਰ ਸਿੰਘ ਜ਼ਹੂਰਾ ਕ੍ਰਿਤ 'ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ 'ਚ ਖਾਲਸੇ ਦੀ ਮਲੇਰਕੋਟਲਾ ਤੇ ਗੰਗ ਦੁਆਬ 'ਤੇ ਚੜ੍ਹਾਈ ਗਿਆਨੀ ਗਿਆਨ ਸਿੰਘ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ ਭਾਈ ਰਤਨ ਸਿੰਘ (ਭੰਗੂ) ਰਚਿਤ 'ਪ੍ਰਾਚੀਨ ਪੰਥ ਪ੍ਰਕਾਸ਼' ਦੇ ਅਧਿਐਨ ਤੇ ਵਿਸ਼ਲੇਸ਼ਣ ਉਪਰੰਤ ਲਿਖਿਆ ਗਿਆ ਇਸ ਵਿਸ਼ੇਸ਼ ਮੁਹਿੰਮ ਸੰਬੰਧੀ ਲੇਖ ਹੈ। ਨਿਰੋਲ ਸਰਹਿੰਦ ਫ਼ਤਿਹ ਦਾ ਇਤਿਹਾਸਿਕ ਤੇ ਭਾਵ-ਭਿੰਨਾ ਬਿਰਤਾਂਤ ਦੇਣ ਪੱਖੋਂ ਪ੍ਰੋ. ਸੁਰਿੰਦਰ ਕੌਰ ਰਚਿਤ 'ਫ਼ਤਿਹ ਸਰਹਿੰਦ' ਇਸ ਪੁਸਤਕ ਦਾ ਹਾਸਲ ਅਖਵਾ ਸਕਦਾ ਹੈ। ਇਸੇ ਵਿਸ਼ੇ ਉੱਪਰ ਡਾ. ਹਰਚੰਦ ਸਿੰਘ ਸਰਹਿੰਦੀ ਰਚਿਤ 'ਸਰਹਿੰਦ ਦੇ ਜੇਤੂ ਨਾਇਕ ਬਾਬਾ ਬੰਦਾ ਸਿੰਘ ਬਹਾਦਰ', ਡਾ. ਹਰਿੰਦਰ ਸਿੰਘ ਰਚਿਤ 'ਬਾਬਾ ਬੰਦਾ ਸਿੰਘ ਬਹਾਦਰ ਅਤੇ ਸਰਹਿੰਦ' ਇਸ ਮਾਣ ਕਰਨ ਯੋਗ ਸਿੱਖ-ਸਾਕੇ ਦੇ ਬਿਰਤਾਂਤ ਦੇ ਨਾਲ-ਨਾਲ ਇਸ ਦੇ ਗੌਰਵ ਤੇ ਮਹੱਤਵ ਨੂੰ ਵੀ ਦਰਸਾਉਂਦੇ ਹਨ। ਗਿਆਨੀ ਸੋਹਣ ਸਿੰਘ ਸੀਤਲ ਦੀ ਕਿਰਤ ਸਰਹਿੰਦ ਫ਼ਤਿਹ ਉੱਪਰ ਉਨ੍ਹਾਂ ਦੀ ਭਾਵਾਂ-ਪਰੁੱਚੀ ਕਾਵਿ-ਕਲਾ ਅਤੇ ਇਤਿਹਾਸਿਕ ਤੱਥਾਂ ਮੁਖੀ ਸਰਲ ਤੇ ਪ੍ਰਭਾਵਸ਼ਾਲੀ ਅੰਦਾਜ਼ ਦੀ ਮੂੰਹੋਂ-ਬੋਲਦੀ ਤਸਵੀਰ ਹੈ। ਬਾਬਾ ਜੀ ਬਾਰੇ ਪੂਰਵ ਪ੍ਰਚਲਿਤ ਭਰਮਾਂ ਨੂੰ ਦੂਰ ਕਰਨ ਦੀ ਦਿਸ਼ਾ ਵਿਚ ਡਾ. ਗੰਡਾ ਸਿੰਘ ਦਾ ਹਿੱਸਾ ਬਹੁਤ ਵੱਡਾ ਤੇ ਅਹਿਮ ਹੈ ਜਿਸ ਦੀ ਗਵਾਹੀ ਉਨ੍ਹਾਂ ਦੁਆਰਾ ਰਚਿਆ ਲੇਖ 'ਬੰਦਾ ਸਿੰਘ ਦੇ ਜੀਵਨ 'ਪਰ ਵਿਚਾਰ' ਦਿੰਦਾ ਲੱਗਦਾ ਹੈ। ਸੰਪਾਦਕ ਸ. ਸਿਮਰਜੀਤ ਸਿੰਘ ਦੀ ਕਿਰਤ 'ਬਾਬਾ ਬੰਦਾ ਸਿੰਘ: ਇਤਿਹਾਸਿਕ ਸਰਵੇਖਣ' ਸੰਬੰਧਿਤ ਸਥਾਨਾਂ ਅਤੇ ਵਿਅਕਤੀਆਂ ਸੰਬੰਧੀ ਭਰਵੀਂ ਜਾਣਕਾਰੀ ਦੇਣ ਪੱਖੋਂ ਉਲੇਖਯੋਗ ਹੈ। ਹਰੇਕ ਮਹੱਤਵਪੂਰਨ ਸਥਾਨ ਜਾਂ ਵਿਅਕਤੀ ਸੰਬੰਧੀ ਭਰਵੀਂ ਜਾਣਕਾਰੀ ਦਿੰਦਿਆਂ ਹੋਇਆਂ ਮੂਲ ਵਿਸ਼ੇ ਜਾਂ ਸਰੋਕਾਰ ਨੂੰ ਵੀ ਨਾਲ-ਨਾਲ ਸੁਹਣੀ ਤਰ੍ਹਾਂ ਤੋਰਿਆ ਗਿਆ ਹੈ। ਇਸ ਵਿਚ ਸ਼ਿਵਾਲਿਕ ਦੀਆਂ ਪਹਾੜੀਆਂ 'ਚ ਸਥਿਤ ਗੁਫਾਵਾਂ ਸੰਬੰਧੀ ਜਾਣਕਾਰੀ ਵਿਲੱਖਣ ਚੀਜ਼ ਹੈ। ਬਾਬਾ ਜੀ ਨੇ ਖਾਲਸਾਈ ਰਾਜ ਸਥਾਪਿਤ ਕਰਨ ਸਾਰ ਨਵ-ਸਥਾਪਿਤ ਪ੍ਰਬੰਧ ਵਿਚ ਕਿਸਾਨਾਂ ਨੂੰ ਵਾਹੀ ਅਧੀਨ ਜ਼ਮੀਨਾਂ ਦੀਆਂ ਮਾਲਕੀਆਂ ਪ੍ਰਦਾਨ ਕੀਤੀਆਂ ਜਿਸ ਸੰਬੰਧੀ ਡਾ. ਅਨੂਪ ਸਿੰਘ ਦੁਆਰਾ ਰਚਿਤ ਲੇਖ 'ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਜ਼ਮੀਨ ਹਲਵਾਹਕਾਂ ਨੂੰ ਦੇਣ ਦਾ ਇਤਿਹਾਸਿਕ ਕਾਰਨਾਮਾ' ਅਤੇ ਡਾ. ਭਗਵੰਤ ਸਿੰਘ ਰਚਿਤ 'ਕਿਰਸਾਨੀ ਰਾਜ-ਸੱਤਾ ਦੇ ਪ੍ਰਤੀਕ ਬਾਬਾ ਬੰਦਾ ਸਿੰਘ ਬਹਾਦਰ' ਲੇਖ ਸ਼ਾਮਲ ਹਨ। ਬਾਬਾ ਜੀ ਸੰਬੰਧੀ ਭੱਟ ਵਹੀਆਂ 'ਚ ਵਿਦਮਾਨ ਜਾਣਕਾਰੀ ਨੂੰ ਸ. ਤੇਜਿੰਦਰਪਾਲ ਸਿੰਘ ਨੇ ਕਲਮਬੱਧ ਕੀਤਾ ਹੈ। ਬਾਬਾ ਜੀ ਦੀ ਧਰਮ-ਨਿਰਪੱਖ ਸੋਚ ਨੂੰ ਡਾ. ਜਸਬੀਰ ਸਿੰਘ ਸਾਬਰ ਨੇ ਬਾਖ਼ੂਬੀ ਬਿਆਨਿਆ ਹੈ। ਇਸੇ ਵਿਸ਼ੇ 'ਤੇ ਡਾ. ਜਸਬੀਰ ਸਿੰਘ ਦੁਆਰਾ ਰਚਿਤ ਦੂਸਰਾ ਲੇਖ 'ਬਾਬਾ ਬੰਦਾ ਸਿੰਘ ਬਹਾਦਰ ਦੀ ਧਰਮ ਨਿਰਪੱਖਤਾ' ਹੈ। ਬਾਬਾ ਜੀ ਦੀ ਸ਼ਹੀਦੀ ਨੂੰ

ਪ੍ਰੋ. ਨਵਸੰਗੀਤ ਸਿੰਘ ਨੇ ਇਤਿਹਾਸਿਕ ਵੇਰਵਿਆਂ ਸਹਿਤ ਕਲਮਬੱਧ ਕੀਤਾ ਹੈ। ਸ. ਸੁਖਮਿੰਦਰ ਸਿੰਘ ਗੱਜਣਵਾਲਾ ਨੇ ਬਾਬਾ ਜੀ ਦੀ 'ਅਦੁੱਤੀ ਸ਼ਖ਼ਸੀਅਤ' ਨੂੰ ਉਨ੍ਹਾਂ ਦੇ ਜੀਵਨ ਕਾਰਨਾਮਿਆਂ ਤੇ ਘਟਨਾਵਾਂ-ਕਾਰਜਾਂ ਦੁਆਰਾ ਵਰਣਨ ਕਰਨ ਦੀ ਜੁਗਤ ਅਪਣਾਈ ਹੈ ਜਦਕਿ ਡਾ. ਦਰਸ਼ਨਜੋਤ ਕੌਰ ਨੇ ਇਸੇ ਵਿਸ਼ੇ ਨੂੰ ਘਟਨਾਵਾਂ ਅਤੇ ਸ਼ਾਬਦਿਕ ਬਿਆਨ ਦੇ ਸੰਯੋਗ ਦੁਆਰਾ ਨਿਭਾਇਆ ਹੈ। ਸ. ਗੁਰਮੇਲ ਸਿੰਘ ਨੇ ਬਾਬਾ ਜੀ ਸੰਬੰਧੀ ਪ੍ਰਮੁੱਖ-ਸ੍ਰੋਤਾਂ ਦੀ ਭਰਪੂਰ ਜਾਣਕਾਰੀ ਦਿੱਤੀ ਹੈ। ਇਹ ਸ੍ਰੋਤ ਗੁਰਮੁਖੀ/ਪੰਜਾਬੀ, ਫਾਰਸੀ ਅਤੇ ਅੰਗਰੇਜ਼ੀ ਤਿੰਨਾਂ ਭਾਸ਼ਾਵਾਂ ਦੇ ਹਨ। ਸ. ਹਰਿੰਦਰ ਸਿੰਘ ਰੂਪ ਵੀਹਵੀਂ ਸਦੀ ਦੇ ਸੁਪ੍ਰਸਿੱਧ ਵਾਰਕਾਰ ਹਨ ਜਿਨ੍ਹਾਂ ਦੁਆਰਾ ਰਚੀ ਵਾਰ (ਪਹਿਲਾ ਅੱਧ) ਦਾ ਮੂਲ ਪਾਠ ਆਪਣੀਆਂ ਜ਼ਰੂਰੀ ਟਿੱਪਣੀਆਂ ਸਹਿਤ ਪ੍ਰਸਿੱਧ ਸਮਕਾਲੀ ਵਿਦਵਾਨ ਡਾ. ਧਰਮ ਸਿੰਘ ਨੇ ਦੇ ਕੇ ਪੰਜਾਬੀ ਪਾਠਕਾਂ ਨੂੰ ਇਸ ਮਹੱਤਵਪੂਰਨ ਰਚਨਾ ਬਾਰੇ ਜਾਣੂ ਜਾਂ ਸੁਚੇਤ ਕਰਾਇਆ ਹੈ। ਡਾ. ਗੁਰਮੁਖ ਸਿੰਘ ਨੇ 'ਸ੍ਰੀ ਰਵਿੰਦਰਨਾਥ ਟੈਗੋਰ ਦੀ ਨਜ਼ਰ 'ਚ ਬਾਬਾ ਬੰਦਾ ਸਿੰਘ ਬਹਾਦਰ' ਪਾਠਕਾਂ ਸਾਹਵੇਂ ਪ੍ਰਤੱਖ ਕਰ ਦਿੱਤਾ ਹੈ ਤਾਂ ਪ੍ਰਵਾਨਿਤ ਸਿੱਖ ਵਿਦਵਾਨ ਡਾ. ਹਰਨਾਮ ਸਿੰਘ ਸ਼ਾਨ ਨੇ ਬਾਬਾ ਜੀ ਦੇ ਜੀਵਨ ਦੇ ਪਰਿਵਰਤਨੀ ਬਿੰਦੂ ਅਤੇ ਪਰਿਵਰਤਤ ਜੀਵਨ ਤੇ ਸ਼ਖ਼ਸੀਅਤ ਨੂੰ ਇਕ ਥਾਂ ਇਕੱਤ੍ਰਿਤ ਕਰਨ ਦੀ ਚੇਸ਼ਟਾ ਕੀਤੀ ਹੈ। ਡਾ. ਪਰਮਵੀਰ ਸਿੰਘ ਦੁਆਰਾ ਇਕ ਹੋਰ ਲੇਖ 'ਡੇਰਾ ਬਾਬਾ ਬੰਦਾ ਸਿੰਘ ਬਹਾਦਰ' ਜਾਣਕਾਰੀਮੁਖੀ ਹੈ। ਡਾ. ਅਮਰਜੀਤ ਸਿੰਘ ਨੇ ਬਾਬਾ ਜੀ ਨਾਲ ਸੰਬੰਧਿਤ ਇਤਿਹਾਸਿਕ ਸਥਾਨਾਂ ਤੋਂ ਜਾਣੂ ਕਰਾਇਆ ਹੈ। ਬਾਬਾ ਜੀ ਪ੍ਰਤੀ ਅਜ਼ੀਮ ਸਤਿਕਾਰ ਦੇ ਭਾਵਾਂ ਦੇ ਪ੍ਰਗਟਾਵੇ ਨਾਲ ਸੰਪਾਦਕ ਸ. ਸਿਮਰਜੀਤ ਸਿੰਘ ਨੇ ਇਸ ਪੁਸਤਕ ਨੂੰ ਸੰਪੂਰਨ ਕੀਤਾ ਹੈ। ਅੰਤ ਵਿਚ ਪਾਠਕਾਂ ਦੀ ਸਹੂਲਤ ਅਤੇ ਲੇਖਕਾਂ ਦੀ ਕਦਰ ਦੇ ਸਰੋਕਾਰਾਂ ਨੂੰ ਸਾਹਮਣੇ ਰੱਖਦਿਆਂ ਪੁਸਤਕ 'ਚ ਰਚਨਾਵਾਂ ਪ੍ਰਕਾਸ਼ਿਤ ਹੋਣ ਦਾ ਮਾਣ ਪ੍ਰਾਪਤ ਕਰਨ ਵਾਲੇ ਲੇਖਕਾਂ ਦੇ ਪਤੇ ਦਿੱਤੇ ਹਨ। ਕੁੱਲ ਮਿਲਾ ਕੇ ਇਹ ਪੁਸਤਕ ਸ. ਸਿਮਰਜੀਤ ਸਿੰਘ ਹੋਰਾਂ ਦੀ ਅਤਿ ਸੁਚੱਜੀ ਤੇ ਸੁਧਰੀ ਹੋਈ ਸੰਪਾਦਨ ਕਲਾ, ਉਨ੍ਹਾਂ ਦੀ ਇਤਿਹਾਸਿਕ ਤੇ ਸਾਹਿਤਕ ਚੇਤਨਤਾ ਤੇ ਸੰਵੇਦਨਾ ਅਤੇ ਚੰਗੀ ਵਿਉਂਤਬੰਦੀ ਦਾ ਇਕ ਵਧੀਆ ਸਬੂਤ ਅਖਵਾ ਸਕਦੀ ਹੈ। ਬਾਬਾ ਜੀ ਸੰਬੰਧੀ ਅਜੇ ਵੀ ਕੁਝ ਨਾਂਹਵਾਚਕ ਸੋਚ ਰੱਖਣ ਵਾਲੇ ਬਜ਼ੁਰਗਾਂ ਤੇ ਖਾਸ ਕਰਕੇ ਪਰੰਪਰਾਗਤ ਸੋਚ ਦੇ ਧਾਰਨੀ ਪੰਜਾਬੀ ਅਤੇ ਹਿੰਦੀ ਲੇਖਕਾਂ ਨੂੰ ਇਹ ਪੁਸਤਕ ਖਾਸ ਤੌਰ 'ਤੇ ਪੜ੍ਹਨੀ ਚਾਹੀਦੀ ਹੈ। ਡਾ. ਗੰਡਾ ਸਿੰਘ ਜਿਹੇ ਸੂਝਵਾਨ ਤੇ ਮਿਹਨਤੀ ਇਤਿਹਾਸਕਾਰਾਂ ਦੀ ਸਾਫ-ਸੁਥਰੀ ਸੋਚ ਪ੍ਰਸ਼ੰਸਾ ਦੀ ਪਾਤਰ ਹੈ। ਇਸੇ ਸੋਚ ਵਿੱਚੋਂ ਬਾਬਾ ਜੀ ਦੇ ਸਹੀ ਇਤਿਹਾਸਿਕ ਯੋਗਦਾਨ ਨੂੰ ਵਿਆਪਕ ਪੱਧਰ 'ਤੇ ਭਾਵ ਜਨਤਕ ਪੱਧਰ 'ਤੇ ਪਹਿਲੀ ਵਾਰ ਸਹੀ ਸੱਚੇ ਰੂਪ ਵਿਚ ਉਭਾਰਨਾ ਸੰਭਵ ਹੋ ਸਕਿਆ ਹੈ।

ਰੀਵਿਊਕਾਰ
ਸੁਰਿੰਦਰ ਸਿੰਘ ਨਿਮਾਣਾ
ਸਹਾਇਕ ਸੰਪਾਦਕ
ਮੋ: ੯੮੭੨੭-੩੫੧੧੧ ■




# ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਨਾਲ ਛੇੜ-ਛਾੜ ਕੀਤੇ ਜਾਣ ਵਾਲੀ ਪੁਸਤਕ ਦੇ ਲੇਖਕ ਤੇ ਪ੍ਰਕਾਸ਼ਕ ਨੂੰ ਸਖ਼ਤ ਸਜਾ ਦਿੱਤੀ ਜਾਵੇ

ਅੰਮ੍ਰਿਤਸਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ 'ਮਨੋਜ ਪਬਲੀਕੇਸ਼ਨ ਦਿੱਲੀ' ਵੱਲੋਂ ਪ੍ਰਕਾਸ਼ਿਤ ਹਿੰਦੀ ਪੁਸਤਕ 'ਗੁਰੂ ਗੋਬਿੰਦ ਸਿੰਘ' ਵਿਚ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਪ੍ਰਚੱਲਤ ਤਸਵੀਰ ਨਾਲੋਂ ਗਲਤ ਪਹਿਰਾਵੇ 'ਚ ਛਾਪੇ ਜਾਣ ਸੰਬੰਧੀ ਤਿੱਖਾ ਪ੍ਰਤੀਕਰਮ ਪ੍ਰਗਟ ਕਰਦਿਆਂ ਸਰਕਾਰ ਨੂੰ ਇਹ ਪੁਸਤਕ ਤੁਰੰਤ ਜ਼ਬਤ ਕਰ ਕੇ ਲੇਖਕ ਤੇ ਪ੍ਰਕਾਸ਼ਕ ਨੂੰ ਸਖ਼ਤ ਸਜ਼ਾ ਦਿੱਤੇ ਜਾਣ ਦੀ ਮੰਗ ਕੀਤੀ ਹੈ। ਇੱਥੋਂ ਜਾਰੀ ਪ੍ਰੈੱਸ ਰੀਲੀਜ਼ 'ਚ ਉਨ੍ਹਾਂ ਕਿਹਾ ਕਿ ਮਹਾਨ ਗੁਰੂ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਨੇ ਦੇਸ਼ ਤੇ ਧਰਮ ਦੀ ਰੱਖਿਆ ਖਾਤਰ ਆਪਣਾ ਸਰਬੰਸ ਕੁਰਬਾਨ ਕਰ ਦਿੱਤਾ ਅਤੇ ਨਿਆਰੇ ਖ਼ਾਲਸਾ ਪੰਥ ਦੀ ਸਾਜਣਾ ਕੀਤੀ ਗੁਰੂ ਸਾਹਿਬ ਦੀ ਮਹਾਨ ਕੁਰਬਾਨੀ, ਵਿੱਲਖਣ ਸ਼ਖ਼ਸੀਅਤ ਤੇ ਉੱਚੇ-ਸੁੱਚੇ ਜੀਵਨ ਤੋਂ ਸਮੁੱਚਾ ਸੰਸਾਰ ਭਲੀ-ਭਾਂਤ ਜਾਣੂ ਹੈ। ਉਨ੍ਹਾਂ ਕਿਹਾ ਕਿ ਲੇਖਕ ਤੇ ਪ੍ਰਕਾਸ਼ਕ ਵੱਲੋਂ ਕਿਸੇ ਸ਼ਾਜ਼ਿਸ ਵੱਸ ਗੁਰੂ ਸਾਹਿਬ ਦੀ ਤਸਵੀਰ ਨਾਲ ਕੀਤੀ ਛੇੜ-ਛਾੜ ਨਾਲ ਸਿੱਖ ਭਾਈਚਾਰੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਭਾਰੀ ਠੇਸ ਪੁੱਜੀ ਹੈ ਜਿਸ ਕਾਰਨ ਸਿੱਖ ਸੰਗਤਾਂ 'ਚ ਭਾਰੀ ਰੋਸ ਤੇ ਰੋਹ ਪਾਇਆ ਜਾ ਰਿਹਾ ਹੈ। ਲੇਖਕ ਤੇ ਪ੍ਰਕਾਸ਼ਕ ਦੀ ਕਾਰਵਾਈ ਨਾ-ਕਾਬਲੇ ਬਰਦਾਸ਼ਤ ਹੈ ਇਸ ਲਈ ਲੇਖਕ-ਪੰਡਤ ਸਾਧੂ ਸੂਦਨ ਸ਼ਰਮਾ ਤੇ ਪ੍ਰਕਾਸ਼ਕ- ਮਨੋਜ ਪਬਲੀਕੇਸ਼ਨ ਦਿੱਲੀ ਵਾਲਿਆਂ ਵਿਰੁੱਧ ਸ੍ਰੀ ਅੰਮ੍ਰਿਤਸਰ ਤੇ ਹੋਰ ਵੱਖ-ਵੱਖ ਸ਼ਹਿਰਾਂ 'ਚ ਪਰਚੇ ਦਰਜ ਕਰਾਏ ਜਾ ਰਹੇ ਹਨ। ਉਨ੍ਹਾਂ ਸਰਕਾਰ ਤੋਂ ਮੰਗ ਕੀਤੀ ਕਿ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਬਣਾਈ ਰੱਖਣ ਲਈ ਫਿਰਕੂ ਜ਼ਹਿਰ ਘੋਲਣ ਵਾਲਿਆਂ ਵਿਰੁੱਧ ਸਖ਼ਤ ਕਾਰਵਾਈ ਕੀਤੀ ਜਾਵੇ।

# ਪ੍ਰਕਰਮਾ ਦੀ ਦਿੱਖ ਨੂੰ ਹੋਰ ਸੁੰਦਰ ਬਣਾਉਣ ਲਈ ਫੁੱਲਦਾਰ ਬੂਟਿਆਂ ਦੀ ਸੇਵਾ ਅਰੰਭ

ਅੰਮ੍ਰਿਤਸਰ: ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਪ੍ਰਕਰਮਾ ਤੇ ਵਰਾਂਡਿਆਂ ਦੀਆਂ ਛੱਤਾਂ ਦੀ ਦਿੱਖ ਨੂੰ ਹੋਰ ਸੁੰਦਰ ਬਣਾਉਣ ਲਈ ਅੱਜ ਅਰਦਾਸ ਕਰਨ ਉਪਰੰਤ ਸੁੰਦਰ ਦਿੱਖ ਵਾਲੇ ਅਤੇ ਫੁੱਲਦਾਰ ਬੂਟੇ ਲਗਾਏ ਗਏ। ਇਹ ਕਾਰਜ ਕਾਰ-ਸੇਵਾ ਵਾਲੇ ਬਾਬਾ ਅਮਰੀਕ ਸਿੰਘ ਹੋਰਾਂ ਨੂੰ ਸੌਂਪਿਆ ਗਿਆ ਹੈ। ਸ਼੍ਰੋਮਣੀ ਕਮੇਟੀ ਤੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰਾਨ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਅੱਜ ਬੂਟੇ ਲਗਾ ਕੇ ਇਹ ਸੇਵਾ ਅਰੰਭ

ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਜਸਵਿੰਦਰ ਸਿੰਘ ਐਡਵੋਕੇਟ ਨੇ ਕਿਹਾ ਕਿ ਅਜੋਕੇ ਯੁੱਗ ਵਿਚ ਵਧ ਰਹੇ ਪ੍ਰਦੂਸ਼ਣ ਅਤੇ ਘਟ ਰਹੀ ਹਰਿਆਵਲ ਨੇ ਵਾਤਾਵਰਨ ਅਤੇ ਕੁਦਰਤੀ ਸੋਮਿਆਂ ਨੂੰ ਵੱਡੀ ਢਾਹ ਲਾਈ ਹੈ। ਗੁਰੂ ਸਾਹਿਬ ਦੇ ਫੁਰਮਾਨ: ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥ ਅਨੁਸਾਰ ਹਵਾ, ਪਾਣੀ ਤੇ ਵਾਤਾਵਰਨ ਨੂੰ ਸ਼ੁੱਧ ਰੱਖਣਾ ਸਾਡਾ ਪਰਮ ਧਰਮ ਹੈ ਇਸ ਲਈ ਗੁਰੂ ਸਾਹਿਬਾਨ ਵੱਲੋਂ ਦਰਸਾਏ ਮਾਰਗ 'ਤੇ ਚੱਲਦਿਆਂ ਵਾਤਾਵਰਨ ਦੀ ਸਾਂਭ-ਸੰਭਾਲ ਲਈ ਜਿੱਥੇ ਫਲ ਦੇਣ ਵਾਲੇ ਅਤੇ ਛਾਂਦਾਰ ਬੂਟੇ ਲਗਾਉਣੇ ਜ਼ਰੂਰੀ ਹਨ ਉੱਥੇ ਚੌਗਿਰਦੇ ਨੂੰ ਸੁੰਦਰ ਬਣਾਉਣ ਲਈ ਫੁੱਲਦਾਰ ਬੂਟੇ ਲਗਾਉਣੇ ਵੀ ਅਤੀ ਜ਼ਰੂਰੀ ਹਨ ਜਿਸ ਲਈ ਸਾਨੂੰ ਸੁਹਿਰਦਤਾ ਨਾਲ ਯਤਨ ਕਰਨੇ ਚਾਹੀਦੇ ਹਨ। ਉਨ੍ਹਾਂ ਨੇ ਇਸ ਕਾਰਜ ਨੂੰ ਸਫਲ ਬਣਾਉਣ ਲਈ ਕਾਰ-ਸੇਵਾ ਵਾਲੇ ਬਾਬਾ ਅਮਰੀਕ ਸਿੰਘ ਹੋਰਾਂ ਨੂੰ ਹਰ ਸੰਭਵ ਸਹਿਯੋਗ ਦਾ ਭਰੋਸਾ ਦਿੱਤਾ। ਇਸ ਮੌਕੇ ਕਾਰ-ਸੇਵਾ ਵਾਲੇ ਬਾਬਾ ਅਮਰੀਕ ਸਿੰਘ ਹੋਰਾਂ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਅਤੇ ਸੰਗਤਾਂ ਅਤੇ ਫੁੱਲਦਾਰ ਬੂਟਿਆਂ ਦੇ ਮਾਹਰ ਚੰਡੀਗੜ੍ਹ ਤੋਂ ਡਾ. ਨਰੂਲਾ ਦੇ ਸਹਿਯੋਗ ਨਾਲ ਨਿਯਤ ਸਮੇਂ 'ਚ ਮੁਕੰਮਲ ਕਰਨ ਲਈ ਯਤਨਸ਼ੀਲ ਹਨ। ਬੂਟੇ ਲਗਾਉਣ ਤੋਂ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਦੇ ਅਰਦਾਸੀਏ ਭਾਈ ਬਲਬੀਰ ਸਿੰਘ ਜੀ ਨੇ ਅਰਦਾਸ ਕੀਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਜਸਵਿੰਦਰ ਸਿੰਘ ਐਡਵੋਕੇਟ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਭਰਪੂਰ ਖ਼ਾਲਸਾ, ਸ. ਸੁਰਜੀਤ ਸਿੰਘ ਤੇ ਸ. ਹਰਦਲਬੀਰ ਸਿੰਘ ਸ਼ਾਹ, ਕਾਰ-ਸੇਵਾ ਵਾਲੇ ਬਾਬਾ ਅਮਰੀਕ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਹਰਬੰਸ ਸਿੰਘ, ਬਾਬਾ ਸੁਬੇਗ ਸਿੰਘ, ਬਾਬਾ ਸੋਹਨ ਸਿੰਘ, ਬਾਗਬਾਨੀ ਨਾਲ ਸੰਬੰਧਿਤ ਸ. ਬਲਵਿੰਦਰ ਸਿੰਘ, ਸ. ਕਰਤਾਰ ਸਿੰਘ, ਸ. ਕ੍ਰਿਪਾਲ ਸਿੰਘ, ਸ. ਮਹਿੰਦਰ ਸਿੰਘ, ਸ. ਪ੍ਰੀਤਮ ਸਿੰਘ ਤੋਂ ਇਲਾਵਾ ਵੱਡੀ ਗਿਣਤੀ 'ਚ ਸੰਗਤਾਂ ਮੌਜੂਦ ਸਨ।

## ਧਰਮ ਪ੍ਰਚਾਰ ਕਮੇਟੀ ਵੱਲੋਂ ਕੈਂਸਰ ਪੀੜਤਾਂ ਲਈ ਫੰਡ ਸਥਾਪਿਤ

ਅੰਮ੍ਰਿਤਸਰ : ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਨੇ ਕੈਂਸਰ ਵਰਗੀ ਭਿਆਨਕ ਬਿਮਾਰੀ ਤੋਂ ਪੀੜਤਾਂ ਦੀ ਸਹਾਇਤਾ ਲਈ 'ਕੈਂਸਰ ਫੰਡ' ਸਥਾਪਿਤ ਕੀਤੇ ਜਾਣ ਦਾ ਫੈਸਲਾ ਕੀਤਾ ਹੈ ਅਤੇ ਇਸ ਕਾਰਜ ਲਈ ਸ਼੍ਰੋਮਣੀ ਕਮੇਟੀ ਵੱਲੋਂ ੧੧ ਲੱਖ ਰੁਪਏ ਦਾ ਯੋਗਦਾਨ ਪਾਇਆ ਜਾਵੇਗਾ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਨਵੇਂ ਪ੍ਰਬੰਧਕੀ ਬਲਾਕ ਦੇ ਇਕੱਤਰਤਾ ਹਾਲ 'ਚ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਉਪਰੰਤ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕੀਤਾ।

ਇਸ ਮਹਾਨ ਕਾਰਜ ਲਈ ਦੇਸ਼-ਵਿਦੇਸ਼ਾਂ ਦੀਆਂ ਸੰਗਤਾਂ ਨੂੰ ਯੋਗਦਾਨ ਪਾਉਣ ਲਈ ਅਪੀਲ ਕਰਦਿਆਂ ਉਨ੍ਹਾਂ ਦੱਸਿਆ ਕਿ ਜਲਦੀ ਹੀ ਇਸ ਫੰਡ ਲਈ ਬੈਂਕ ਵਿਚ ਖਾਤਾ ਖੋਲ੍ਹ ਕੇ ਖਾਤਾ ਨੰਬਰ ਦੀ ਸੰਗਤਾਂ ਨੂੰ ਜਾਣਕਾਰੀ ਦਿੱਤੀ ਜਾਵੇਗੀ। ਉਨ੍ਹਾਂ ਸ਼੍ਰੋਮਣੀ ਕਮੇਟੀ ਤੇ ਇਸ ਨਾਲ ਸੰਬੰਧਿਤ ਅਦਾਰਿਆਂ ਦੇ ਸਟਾਫ ਨੂੰ ਵੀ ਵਿੱਤ ਅਨੁਸਾਰ ਯੋਗਦਾਨ ਪਾਉਣ ਲਈ ਕਿਹਾ। ਜਿਸ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਧਰਮ ਪ੍ਰਚਾਰ ਕਮੇਟੀ ਦੇ ਸੰਬੰਧਿਤ ਅਦਾਰਿਆਂ ਦੇ ਮੁਲਾਜ਼ਮਾਂ ਨੇ ਆਪਣੀ ਇਕ-ਇਕ ਦਿਨ ਦੀ ਤਨਖਾਹ ਇਸ ਫੰਡ ਲਈ ਦਿੱਤੀ।

## ਧਾਰਮਿਕ ਪ੍ਰੀਖਿਆ ਦਾ ਨਵਾਂ ਸਿਲੇਬਸ ਮੁਕੰਮਲ- ਸਤਿਬੀਰ ਸਿੰਘ

ਅੰਮ੍ਰਿਤਸਰ: ੧੮ ਮਈ- ਧਰਮ ਪ੍ਰਚਾਰ ਕਮੇਟੀ ਦੇ ਐਡੀ. ਸਕੱਤਰ ਸ. ਸਤਿਬੀਰ ਸਿੰਘ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਸਕੂਲਾਂ/ਕਾਲਜਾਂ 'ਚ ਪੜ੍ਹਦੇ ਵਿਦਿਆਰਥੀਆਂ ਨੂੰ ਗੁਰਮਤਿ ਨਾਲ ਜੋੜਨ ਲਈ ਗੁਰਬਾਣੀ, ਸਿੱਖ ਇਤਿਹਾਸ ਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਧਰਮ ਪ੍ਰਚਾਰ ਕਮੇਟੀ ਵੱਲੋਂ ਨਵੰਬਰ ੧੦ 'ਚ ਲਈ ਧਾਰਮਿਕ ਪ੍ਰੀਖਿਆ ਦਾ ਨਤੀਜਾ ਜਾਰੀ ਕਰ ਦਿੱਤਾ ਗਿਆ ਹੈ ਅਤੇ ਇਹ ਸ਼੍ਰੋਮਣੀ ਕਮੇਟੀ ਦੀ ਵੈਬਸਾਈਟ www.sgpc.net 'ਤੇ ਵੀ ਉਪਲੱਬਧ ਹੈ। ਇਸ ਮੌਕੇ ਧਾਰਮਿਕ ਪ੍ਰੀਖਿਆ ਦਾ ਨਵਾਂ ਸਿਲੇਬਸ ਵੀ ਰੀਲੀਜ਼ ਕੀਤਾ ਗਿਆ।

ਉਨ੍ਹਾਂ ਦੱਸਿਆ ਦੇਸ਼ ਦੇ ਵੱਖ-ਵੱਖ ਰਾਜਾਂ ਦੇ ਸਕੂਲਾਂ/ਕਾਲਜਾਂ ਵਿੱਚੋਂ ਇਸ ਵਾਰ ਪਹਿਲੇ, ਦੂਜੇ, ਤੀਜੇ ਤੇ ਚੌਥੇ ਦਰਜੇ ਦੀ ਪ੍ਰੀਖਿਆ (੨੦੧੦) 'ਚ ਲੱਗਭਗ ੨੦੦੦੦ ਵਿਦਿਆਰਥੀ ਸ਼ਾਮਲ ਹੋਏ। ਚੌਹਾਂ ਦਰਜਿਆਂ 'ਚ ਪਹਿਲਾ, ਦੂਜਾ ਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ ੨੧੦੦, ੧੫੦੦ ਅਤੇ ੧੧੦੦ ਰੁਪਏ ਵਿਸ਼ੇਸ਼ ਸਨਮਾਨ ਵਜੋਂ ਦਿੱਤੇ ਜਾਣਗੇ। ਇਸ ਮੌਕੇ ਉਨ੍ਹਾਂ ਪਾਸ ਹੋਏ ਵਿਦਿਆਰਥੀਆਂ, ਉਨ੍ਹਾਂ ਦੇ ਮਾਪਿਆਂ ਤੇ ਵਿਦਿਅਕ ਸੰਸਥਾਵਾਂ ਦੇ ਪ੍ਰਬੰਧਕਾਂ ਨੂੰ ਮੁਬਾਰਕਬਾਦ ਦਿੱਤੀ। ਉਨ੍ਹਾਂ ਦੱਸਿਆ ਕਿ ੨੦੧੧ 'ਚ ਹੋਣ ਵਾਲੀ ਧਾਰਮਿਕ ਪ੍ਰੀਖਿਆ ਦਾ ਨਵਾਂ ਸਿਲੇਬਸ ਤਿਆਰ ਕੀਤਾ ਗਿਆ ਹੈ ਜਿਸ ਅਨੁਸਾਰ ਹੁਣ ਚੌਹਾਂ ਦਰਜਿਆਂ ਲਈ ਤਿੰਨ ਪੇਪਰਾਂ ਦੀ ਬਜਾਏ ਦੋ ਪੇਪਰ ਕਰ ਦਿੱਤੇ ਗਏ ਹਨ। ਇਸ ਮੌਕੇ ਸ. ਮਨਜੀਤ ਸਿੰਘ ਨਿੱਜੀ ਸਕੱਤਰ, ਡਾਇਰੈਕਟਰ ਸ. ਵਰਿਆਮ ਸਿੰਘ ਧਾਰਮਿਕ ਵਿੱਦਿਆ ਤੇ ਖੋਜ, ਮੀਤ ਸਕੱਤਰ ਸ. ਦਿਲਬਾਗ ਸਿੰਘ, ਸ. ਹਰਭਜਨ ਸਿੰਘ ਮਨਾਵਾਂ, ਸ. ਹਰਦੀਪ ਸਿੰਘ ਪੱਟੀ, ਸ. ਬਿਜੈ ਸਿੰਘ, ਸੁਪ੍ਰਿੰਟੈਂਡੈਂਟ ਸ. ਸੰਤੋਖ ਸਿੰਘ, ਇੰਚਾਰਜ ਅਮਲਾ ਸ. ਪਰਮਜੀਤ ਸਿੰਘ, ਸ. ਅਮਰਜੀਤ ਸਿੰਘ ਅਤੇ ਧਾਰਮਿਕ ਪ੍ਰੀਖਿਆ ਵਿਭਾਗ ਦਾ ਸਮੁੱਚਾ ਸਟਾਫ ਹਾਜ਼ਰ ਸੀ। ■

# ਧਰਮ ਪ੍ਰਚਾਰ ਲਹਿਰ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਸਿੱਖੀ ਦੇ ਪ੍ਰਚਾਰ-ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਮਿਸ਼ਨ ਦੇ ਇੰਚਾਰਜ ਸ. ਕਿਰਪਾਲ ਸਿੰਘ ਦੀ ਯੋਗ ਅਗਵਾਈ ਹੇਠ ਕਰਵਾਏ ਗਏ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧੮-੨-੨੦੧੧ | ਗੁ: ਬਾਦਸ਼ਾਹੀ ਬਾਗ (ਅੰਬਾਲਾ) | ੨੩ |
| ੧੮-੨-੨੦੧੧ | ਗੁ: ਡੇਰਾ ਬਾਬਾ ਕਰਮ ਸਿੰਘ ਪਿੰਡ ਖੰਨਾ ਮਾਜਰਾ | ੪੦ |
| ੨੭-੨-੨੦੧੧ | ਗੁ: ਸਿੰਘ ਸਭਾ ਪਿੰਡ ਮਹਿਮਦ ਕੀ | ੨੩ |
| ੪-੩-੨੦੧੧ | ਗੁ: ਗੇਂਦਸਰ ਸਾਹਿਬ ਭਾਨੋਖੇੜੀ (ਅੰਬਾਲਾ) | ੩੫ |
| ੧੦-੩-੨੦੧੧ | ਗੁ: ਸੀਸ ਗੰਜ ਪਾਤਸ਼ਾਹੀ ਨੌਵੀਂ, ਤਰਾਵੜੀ | ੪੯ |
| ੧੧-੩-੨੦੧੧ | ਗੁ: ਸੀਸ ਗੰਜ ਪਾਤਸ਼ਾਹੀ ਨੌਵੀਂ, ਤਰਾਵੜੀ | ੩੦ |
| ੧੪-੩-੨੦੧੧ | ਗੁ: ਸਿੰਘ ਸਭਾ ਪਿੰਡ ਪੁਖੜੀ, ਬਬੈਨ | ੨੭ |
| ੧੯-੩-੨੦੧੧ | ਗੁ: ਬਾਦਸ਼ਾਹੀ ਬਾਗ (ਅੰਬਾਲਾ) | ੨੦ |
| ੨੦-੩-੨੦੧੧ | ਗੁ: ਥੜ੍ਹਾ ਸਾਹਿਬ, ਯਮੁਨਾਨਗਰ | ੯੫ |
| ੨੦-੩-੨੦੧੧ | ਗੁ: ਗਸ਼ਤੀਵਾੜਾ, ਨਾਰਨੌਲ (ਮੋਹਿੰਦਗੜ੍ਹ) | ੫੧ |

## ਬੁੱਢਾ ਜੌਹੜ ਵਿਖੇ ਗੁਰਮਤਿ ਸਮਾਗਮ

ਭਾਈ ਗੁਰਮੀਤ ਸਿੰਘ ਪ੍ਰਚਾਰਕ ਦੀ ਪੁੱਜੀ ਰਿਪੋਰਟ ਅਨੁਸਾਰ ਸ਼ਹੀਦ ਨਗਰ ਗੁਰਦੁਆਰਾ ਬੁੱਢਾ ਜੌਹੜ ਜ਼ਿਲ੍ਹਾ ਸ੍ਰੀ ਗੰਗਾਨਗਰ (ਰਾਜਸਥਾਨ) ਵਿਖੇ ਮਿਤੀ ੪-੩-੧੧ ਨੂੰ ਸੰਤ ਫਤਹਿ ਸਿੰਘ ਤੇ ਸੰਤ ਚੰਨਣ ਸਿੰਘ ਜੀ ਦੀ ੩੮ਵੀਂ ਸਾਲਾਨਾ ਬਰਸੀ ਦੇ ਸੰਬੰਧ ਵਿਚ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸੇ ਸਮਾਗਮ ਦੇ ਸੰਬੰਧ ਵਿਚ ਭਾਈ ਗੁਰਮੀਤ ਸਿੰਘ ਪ੍ਰਚਾਰਕ, ਭਾਈ ਅਰਜਨ ਸਿੰਘ ਪ੍ਰਚਾਰਕ, ਭਾਈ ਰਣਜੀਤ ਸਿੰਘ ਚੋਹਲਾ ਸਾਹਿਬ ਦੇ ਕਵੀਸ਼ਰੀ ਜਥੇ ਤੇ ਭਾਈ ਸੁਖਚੈਨ ਸਿੰਘ ਸ਼ਾਹਪੀਣੀ ਦੇ ਢਾਡੀ ਜਥੇ ਨੇ ਇਲਾਕੇ ਦੇ ਵੱਖ-ਵੱਖ ਪਿੰਡਾਂ 'ਚ ਧਰਮ ਪ੍ਰਚਾਰ ਕਰ ਕੇ ਸੰਗਤਾਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਿਤ ਕੀਤਾ। ਮਿਤੀ ੪-੩-੨੦੧੧ ਨੂੰ ਸ਼ਹੀਦ ਨਗਰ ਗੁਰਦੁਆਰਾ ਬੁੱਢਾ ਜੌਹੜ ਵਿਖੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਜਿਸ ਵਿਚ ੧੧੭ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਫ੍ਰੀ ਬੁੱਕ ਸਟਾਲ ਅਤੇ ਧਾਰਮਿਕ ਪ੍ਰਦਰਸ਼ਨੀ ਲਗਾਈ ਗਈ। ਸ. ਕਿਸ਼ਨ ਸਿੰਘ ਮੈਂਬਰ ਲੋਕਲ ਕਮੇਟੀ ਵੱਲੋਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਗਿਆ।

## ਬਾਬਾ ਜੀਵਨ ਸਿੰਘ ਜੀ ਨੂੰ ਸਮਰਪਿਤ ਗੁਰਮਤਿ ਸਮਾਗਮ

ਭਾਈ ਹੀਰਾ ਸਿੰਘ ਪ੍ਰਚਾਰਕ ਦੀ ਪੁੱਜੀ ਰਿਪੋਰਟ ਅਨੁਸਾਰ ੨ ਫਰਵਰੀ ੨੦੧੧ ਨੂੰ

ਗੁਰਦੁਆਰਾ ਬਾਬਾ ਜੀਵਨ ਸਿੰਘ ਜੀ ਪਿੰਡ ਤੇ ਡਾਕ: ਸੰਗਵਾਂ ਤਹਿ: ਪੱਟੀ ਜ਼ਿਲ੍ਹਾ ਤਰਨਤਾਰਨ ਵਿਖੇ ਬਾਬਾ ਜੀਵਨ ਸਿੰਘ ਜੀ ਦੀ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਮਹਾਨ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਸ. ਖੁਸ਼ਵਿੰਦਰ ਸਿੰਘ ਪੱਟੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਪਰਾਲੇ ਸਦਕਾ ਕਰਵਾਇਆ ਗਿਆ। ਸਿੱਖ ਵਿਰਸਾ ਸੰਭਾਲ ਮੁਹਿੰਮ ਤਹਿਤ ਭਾਈ ਬਲਦੇਵ ਸਿੰਘ ਵੱਲੋਂ ਨਿਯੁਕਤ ਕੀਤੇ ਹਲਕਾ ਇੰਚਾਰਜ ਭਾਈ ਜਸਬੀਰ ਸਿੰਘ ਖਾਲਸਾ ਅਤੇ ਭਾਈ ਦਿਲਬਾਗ ਸਿੰਘ ਸਭਰਾ ਪ੍ਰਚਾਰਕ, ਗਿਆਨੀ ਗੁਰਨਾਮ ਸਿੰਘ ਮਨਿਹਾਲਾ ਆਦਿ ਦੇ ਕਵੀਸ਼ਰੀ ਜਥਿਆਂ ਨੇ ਵੱਖ-ਵੱਖ ਨਗਰਾਂ ਵਿਚ ਗੁਰਮਤਿ ਸਮਾਗਮ ਕੀਤੇ ਅਤੇ ਅਖੀਰਲੇ ਦਿਨ ਜ਼ਿਲ੍ਹਾ ਤਰਨਤਾਰਨ ਦੇ ਜੋਨ ਇੰਚਾਰਜ ਗਿਆਨੀ ਸੁਖਵੰਤ ਸਿੰਘ, ਭਾਈ ਹੀਰਾ ਸਿੰਘ, ਭਾਈ ਗੁਰਬਚਨ ਸਿੰਘ ਆਦਿ ਨੇ ਹਾਜ਼ਰੀ ਭਰੀ। ਸਮਾਗਮ ਦੌਰਾਨ ੩੫ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ।

## ਗੁਰਦੁਆਰਾ ਗਰਨਾ ਸਾਹਿਬ (ਬੋਦਲ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਜਥੇਦਾਰ ਬਲਬੀਰ ਸਿੰਘ ਜੀ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਈ ਕਲਿਆਣ ਸਿੰਘ ਪ੍ਰਚਾਰਕ, ਸ. ਰਤਨ ਸਿੰਘ ਮੈਨੇਜਰ ਅਤੇ ਗੁਰਦੁਆਰਾ ਗਰਨਾ ਸਾਹਿਬ ਦੇ ਸਮੂਹ ਸਟਾਫ ਦੇ ਸਹਿਯੋਗ ਸਦਕਾ ਹਰ ਮਹੀਨੇ ਅੰਮ੍ਰਿਤ-ਸੰਚਾਰ ਕਰਵਾਇਆ ਜਾਂਦਾ ਹੈ। ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਮਿਤੀ | ਪ੍ਰਾਣੀ |
|---|---|
| ੧੪-੦੫-੨੦੧੦ | ੬੭ |
| ੧੪-੦੬-੨੦੧੦ | ੪੯ |
| ੧੬-੦੭-੨੦੧੦ | ੩੩ |
| ੧੬-੦੮-੨੦੧੦ | ੨੫ |
| ੧੬-੦੯-੨੦੧੦ | ੫੪ |
| ੧੭-੧੦-੨੦੧੦ | ੪੯ |
| ੧੬-੧੧-੨੦੧੦ | ੫੦ |
| ੧੬-੧੨-੨੦੧੦ | ੨੨ |
| ੧੪-੦੧-੨੦੧੧ | ੩੨ |
| ੧੩-੦੨-੨੦੧੧ | ੨੯ |
| ੧੪-੦੩-੨੦੧੧ | ੩੫ |
| ੧੫-੦੪-੨੦੧੧ | ੨੦੪ |

## ਸਿੱਖ ਮਿਸ਼ਨ ਦਿੱਲੀ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਡਿਫੈਂਸ ਕਲੋਨੀ ਨਵੀਂ ਦਿੱਲੀ ਵਿਖੇ ੧੦ ਅਪ੍ਰੈਲ ੨੦੧੧ ਨੂੰ ਸਿੱਖ ਮਿਸ਼ਨ ਦਿੱਲੀ ਵੱਲੋਂ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ਭਾਈ ਨਰਿੰਦਰ ਸਿੰਘ ਜੀ ਹਜ਼ੂਰੀ ਰਾਗੀ ਜਥਾ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਭਾਈ ਗੁਰਮੀਤ ਸਿੰਘ ਰਾਗੀ ਜਥਾ ਡਿਫੈਂਸ ਕਲੋਨੀ ਨੇ ਸੰਗਤਾਂ ਨੂੰ

ਗੁਰਬਾਣੀ ਕੀਰਤਨ ਦੁਆਰਾ ਨਿਹਾਲ ਕੀਤਾ। ਭਾਈ ਅਜੀਤ ਸਿੰਘ ਇੰਚਾਰਜ ਸਿੱਖ ਮਿਸ਼ਨ ਦਿੱਲੀ ਅਤੇ ਭਾਈ ਗੁਰਨਾਮ ਸਿੰਘ ਤੇ ਭਾਈ ਸੁਖਵਿੰਦਰ ਸਿੰਘ ਪ੍ਰਚਾਰਕ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਦੀ ਸਾਂਝ ਪਾਈ। ਸ੍ਰੀ ਦਮਦਮਾ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਦੁਆਰਾ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਜਿਸ ਦੌਰਾਨ ੧੦੦ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਇਸ ਮੌਕੇ ਸ. ਮਨਜੀਤ ਸਿੰਘ ਜੀ.ਕੇ. ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਬਾਦਲ ਦਿੱਲੀ ਸਟੇਟ ਅਤੇ ਸ. ਕੁਲਦੀਪ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਗਤਾਂ ਨੂੰ ਵਧਾਈ ਦਿੱਤੀ। ਸ੍ਰੀ ਗੁਰੂ ਸਿੰਘ ਸਭਾ ਡਿਫੈਂਸ ਕਲੋਨੀ ਦੇ ਪ੍ਰਧਾਨ ਸ. ਰਵਿੰਦਰ ਸਿੰਘ ਮੀਤ ਪ੍ਰਧਾਨ ਸ. ਜੋਗਿੰਦਰ ਸਿੰਘ ਲੈਫਟੀਨੈਂਟ ਜਰਨਲ ਰਿਟਾ: ਸ. ਸਿਮਰਨ ਸਿੰਘ ਵੀ ਹਾਜ਼ਰ ਸਨ। ਇਸ ਸਮੇਂ ਸਿੱਖ ਮਿਸ਼ਨ ਦਿੱਲੀ ਵੱਲੋਂ ਭੇਟਾ ਰਹਿਤ ਲਿਟਰੇਚਰ ਦਾ ਸਟਾਲ ਵੀ ਲਗਾਇਆ ਗਿਆ।

## ਹਾਂਸੀ ਵਿਖੇ ਧਾਰਮਿਕ ਨਾਟਕ 'ਸਾਕਾ ਸਰਹੰਦ' ਦਾ ਮੰਚਨ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਸੇਵਕ ਜਥਾ ਹਾਂਸੀ ਦੇ ਸਹਿਯੋਗ ਨਾਲ ਬਾਬਾ ਬੰਦਾ ਸਿੰਘ ਬਹਾਦਰ ਪਬਲਿਕ ਸਕੂਲ ਹਾਂਸੀ ਵਿਖੇ ਮਿਤੀ ੧੭-੪-੨੦੧੧ ਨੂੰ ਧਾਰਮਿਕ ਨਾਟਕ 'ਸਾਕਾ ਸਰਹੰਦ' ਦਾ ਆਯੋਜਨ ਕੀਤਾ ਗਿਆ। ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਤੋਂ ਆਈ ਟੀਮ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਅਤੇ ਜਿੱਤਾਂ ਬਾਰੇ ਸੰਗਤਾਂ ਨੂੰ ਜਾਣਕਾਰੀ ਦੇਣ ਦੇ ਮੰਤਵ ਨਾਲ ਧਾਰਮਿਕ ਨਾਟਕ 'ਸਾਕਾ ਸਰਹਿੰਦ' ਦਾ ਆਯੋਜਨ ਕੀਤਾ। ਇਸ ਨਾਟਕ ਨੂੰ ਦੇਖਣ ਲਈ ਭਾਰੀ ਗਿਣਤੀ ਵਿਚ ਸੰਗਤ ਪਹੁੰਚੀ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵੱਲੋਂ ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਮਾਰਚ ਅਤੇ ਅਪ੍ਰੈਲ ੨੦੧੧ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਅੰਮ੍ਰਿਤ ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੦੫ |
| ੬-੩-੨੦੧੧ | ਗੁਰਦੁਆਰਾ ਬਾਬਾ ਦੀਪ ਸਿੰਘ ਜੀ, ਚੱਬਾ, ਟਾਹਲਾ ਸਾਹਿਬ, ਸ੍ਰੀ ਅੰਮ੍ਰਿਤਸਰ | ੨੫੦ |
| ੬-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੯੪ |
| ੭-੩-੨੦੧੧ | ਗੁ: ਬਾਬਾ ਬੁੱਢਾ ਜੀ, ਪਿੰਡ ਚੁੱਪਕੀਤੀ (ਮੋਗਾ) | ੪੭ |
| ੯-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੭੨ |
| ੧੧-੩-੨੦੧੧ | ਪਿੰਡ ਨਰੋਟ ਜੈਮਲ ਸਿੰਘ (ਗੁਰਦਾਸਪੁਰ) | ੫੨ |
| ੧੨-੩-੨੦੧੧ | ਨਵਾਂ ਪਿੰਡ ਬਲਾਕ ਜੰਡਿਆਲਾ (ਸ੍ਰੀ ਅੰਮ੍ਰਿਤਸਰ) | ੩੨ |
| ੧੨-੩-੨੦੧੧ | ਪਿੰਡ ਲੋਹਕਾ, ਗੁ: ਭਾਈ ਮੰਝ ਜੀ (ਤਰਨਤਾਰਨ) | ੭੦ |
| ੧੩-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੨੬ |
| ੧੩-੩-੨੦੧੧ | ਪਿੰਡ ਵਰਨਾਲਾ, ਪੱਟੀ (ਤਰਨਤਾਰਨ) | ੪੩ |
| ੧੬-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬੨ |
| ੧੮-੩-੨੦੧੧ | ਗੁ: ਬਾਬਾ ਬੁੱਢਾ ਜੀ, ਕੱਥੂਨੰਗਲ (ਸ੍ਰੀ ਅੰਮ੍ਰਿਤਸਰ) | ੨੮ |

| | | |
|---|---|---|
| ੨੦-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੨ |
| ੨੨-੩-੨੦੧੧ | ਪਿੰਡ ਬਿੱਲੀ ਵੜੈਚ (ਜਲੰਧਰ) | ੨੫ |
| ੨੩-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੧੦ |
| ੨੩-੩-੨੦੧੧ | ਪ੍ਰਚਾਰ ਵਹੀਰ ਹਲਕਾ ਮਮਦੋਟ, ਪਿੰਡ ਟਹਿਲ ਸਿੰਘ ਵਾਲਾ (ਫਿਰੋਜ਼ਪੁਰ) | ੨੩ |
| ੨੪-੩-੨੦੧੧ | ਪਿੰਡ ਜੰਗ (ਫਿਰੋਜ਼ਪੁਰ) | ੫੫ |
| ੨੫-੩-੨੦੧੧ | ਪਿੰਡ ਤਾਰਾ ਸਿੰਘ ਵਾਲਾ (ਫਿਰੋਜ਼ਪੁਰ) | ੭੦ |
| ੨੬-੩-੨੦੧੧ | ਨਾਨਕਸਰ ਸੀਘੜਾ, ਕਰਨਾਲ (ਹਰਿਆਣਾ) | ੧੦੩ |
| ੨੬-੩-੨੦੧੧ | ਪਿੰਡ ਸੋਢੀਵਾਲਾ (ਫਿਰੋਜ਼ਪੁਰ) | ੬੫ |
| ੨੭-੩-੨੦੧੧ | ਪਿੰਡ ਗੁੰਦੜਢੁੰਡੀ (ਫਿਰੋਜ਼ਪੁਰ) | ੧੩੦ |
| ੨੭-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੭੨ |
| ੨੮-੩-੨੦੧੧ | ਪਿੰਡ ਹਾਮਦ (ਫਿਰੋਜ਼ਪੁਰ) | ੯੧ |
| ੨੯-੩-੨੦੧੧ | ਪਿੰਡ ਅਲਫੂਕੇ (ਫਿਰੋਜ਼ਪੁਰ) | ੯੬ |
| ੩੦-੩-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੨੪ |
| ੩੦-੩-੨੦੧੧ | ਪਿੰਡ ਲੱਖੋਕੇ ਬਹਿਰਾਮ (ਫਿਰੋਜ਼ਪੁਰ) | ੧੩੯ |
| ੩੦-੩-੨੦੧੧ | ਗੁ: ਮਾਤਾ ਭਾਗ ਕੌਰ, ਮੁਕਤਸਰ | ੯ |
| ੨-੪-੨੦੧੧ | ਗੁਰਦੁਆਰਾ ਚੋਲਾ ਸਾਹਿਬ, ਪਿੰਡ ਕਾਲੇਕੇ (ਸ੍ਰੀ ਅੰਮ੍ਰਿਤਸਰ) | ੬੦ |
| ੨-੪-੨੦੧੧ | ਗੁਰਦੁਆਰਾ ਭਾਈ ਬੋਹੜੂ ਜੀ, ਪਿੰਡ ਬਹੋੜੂ (ਸ੍ਰੀ ਅੰਮ੍ਰਿਤਸਰ) | ੧੬੨ |
| ੩-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੦੨ |
| ੩-੪-੨੦੧੧ | ਪਿੰਡ ਵਨਚੜੀ (ਸ੍ਰੀ ਅੰਮ੍ਰਿਤਸਰ) | ੧੦੯ |
| ੬-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੮੨ |
| ੬-੪-੨੦੧੧ | ਗੁਰਦੁਆਰਾ ਬੁਰਜ ਸਾਹਿਬ, ਧਾਰੀਵਾਲ (ਗੁਰਦਾਸਪੁਰ) | ੮੫ |
| ੭-੪-੨੦੧੧ | ਪਿੰਡ ਰੋਮਾਣਾ ਚੱਕ (ਸ੍ਰੀ ਅੰਮ੍ਰਿਤਸਰ) | ੬੫ |
| ੯-੪-੨੦੧੧ | ਗੁਰਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ, ਜੰਮੂ | ੧੫੧ |
| ੧੦-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੮੬ |
| ੧੦-੪-੨੦੧੧ | ਗੁਰਦੁਆਰਾ ਸਿੰਘ ਸਭਾ ਮਿਸਰੀਵਾਲਾ, ਜੰਮੂ | ੧੬੦ |
| ੧੧-੪-੨੦੧੧ | ਪਿੰਡ ਹਰੜ (ਸ੍ਰੀ ਅੰਮ੍ਰਿਤਸਰ) | ੧੩੦ |
| ੧੩-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੩੫੨ |
| ੧੩-੪-੨੦੧੧ | ਗੁਰਦੁਆਰਾ ਦਮਦਮਾ ਸਾਹਿਬ, ਸ੍ਰੀ ਹਰਿਗੋਬਿੰਦਪੁਰ ਸਾਹਿਬ, ਗੁਰਦਾਸਪੁਰ | ੧੫੦ |
| ੧੪-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੭੯੦ |
| ੧੪-੪-੨੦੧੧ | ਗੁਰਦੁਆਰਾ ਸ੍ਰੀ ਬਾਰਠ ਸਾਹਿਬ, ਪਠਾਨਕੋਟ, ਗੁਰਦਾਸਪੁਰ | ੧੮੦ |
| ੧੫-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੮ |
| ੧੭-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੩੧੭ |
| ੧੭-੪-੨੦੧੧ | ਗੁਰਦੁਆਰਾ ਸਾਹਿਬ ਪਾਤਿਸ਼ਾਹੀ ੬, ਨੌਸ਼ਹਿਰਾ, ਜੰਮੂ-ਕਸ਼ਮੀਰ | ੨੭੪ |
| ੧੮-੪-੨੦੧੧ | ਗੁਰਦੁਆਰਾ ਤਪਿਆਣਾ ਸਾਹਿਬ, ਖਡੂਰ ਸਾਹਿਬ (ਤਰਨਤਾਰਨ) | ੯੪ |
| ੨੦-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੩੧੦ |
| ੨੧-੪-੨੦੧੧ | ਪਿੰਡ ਸਿਰਮੌਰ, ਹਿਮਾਚਲ ਪ੍ਰਦੇਸ਼ | ੬੪ |

| | | |
|---|---|---|
| ੨੨-੪-੨੦੧੧ | ਗੁਰਦੁਆਰਾ ਬਾਬਾ ਸੁੰਦਰ ਸਿੰਘ ਜੀ, ਅਖਨੂਰ (ਜੰਮੂ-ਕਸ਼ਮੀਰ) | ੨੯੦ |
| ੨੩-੪-੨੦੧੧ | ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ | ੪੧ |
| ੨੪-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੭੭ |
| ੨੪-੪-੨੦੧੧ | ਗੁਰਦੁਆਰਾ ਸਿੰਘ ਸਭਾ, ਮੀਰਾਂ ਸਾਹਿਬ, ਜੰਮੂ | ੧੯੦ |
| ੨੭-੪-੨੦੧੧ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੦੮ |

## ਹਲਕਾ ਅਜਨਾਲਾ ਵਿਖੇ ਗੁਰਮਤਿ ਸਮਾਗਮ

ਭਾਈ ਹਰਵਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਅਜਨਾਲਾ ਦੇ ਪਿੰਡ ਹਰੜ ਖੁਰਦ ਨੂੰ ਕੇਂਦਰ ਬਣਾ ਕੇ ਆਸ-ਪਾਸ ਦੇ ਨਗਰਾਂ ਜਿਵੇਂ ਹਰੜ ਕਲਾਂ, ਡਿਆਲਪੁਰ, ਭੂਰੇਗਿਲ, ਭੂਰੇਗਿਲ ਹਰੜ ਖੁਰਦ, ਨਾਸਰ, ਅੰਬਕੋਟਲੀ, ਗੁਜਰਪੁਰ, ਅਨੈਤਪੁਰ, ਡਿਆਲ ਭੱਟੀ, ਗੱਗੋਮਾਹਲ, ਚਮਿਆਰੀ, ਗੁੱਜਾਪੀਰ, ਗੁਜਰਾਂਵਾਲੀ, ਮੰਦਰਾਂਵਾਲੀ, ਹਰੜ ਕਲਾਂ, (ਬਾਹਰ ਡੇਰੇ) ਅਬੂਸੈਦ, ਲੌਂਗੋਮਾਹਲ ਤੇ ਨਾਨੋਕੇ ਆਦਿ ਵਿਚ ਧਰਮ ਪ੍ਰਚਾਰ ਕਮੇਟੀ ਵੱਲੋਂ ਸ਼ਾਮ ਦੇ ਦੀਵਾਨ ਸਜਾ ਕੇ ਕਵੀਸ਼ਰ ਭਾਈ ਲਖਬੀਰ ਸਿੰਘ ਤੇੜੀ ਦੇ ਜਥੇ ਨੇ ਗੁਰ-ਇਤਿਹਾਸ ਅਤੇ ਭਾਈ ਹਰਵਿੰਦਰ ਸਿੰਘ, ਭਾਈ ਰਣਜੀਤ ਸਿੰਘ ਪ੍ਰਚਾਰਕ ਨੇ ਗੁਰਮਤਿ ਦੇ ਸਿਧਾਂਤ ਸੰਗਤ, ਸੇਵਾ, ਅੰਮਿਤ, ਗੁਰਬਾਣੀ, ਕੇਸਾਂ ਦੀ ਮਹੱਤਤਾ, ਭਰੂਣ ਹੱਤਿਆ, ਨਸ਼ਿਆਂ ਆਦਿ 'ਤੇ ਮਹੱਤਵਪੂਰਨ ਜਾਣਕਾਰੀ ਦਿੱਤੀ। ਆਖਰੀ ਦਿਨ ਮਿਤੀ ੧੧ ਅਪ੍ਰੈਲ ੨੦੧੧ ਨੂੰ ਪਿੰਡ ਹਰੜ ਖੁਰਦ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ਜਥੇਦਾਰ ਭਾਈ ਅਮਰੀਕ ਸਿੰਘ ਵਿਛੋਆ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਸਮਾਜਿਕ ਕੁਰੀਤੀਆਂ ਦੇ ਖਿਲਾਫ਼ ਜ਼ੋਰਦਾਰ ਅਵਾਜ਼ ਉਠਾਈ ਅਤੇ ਸਾਦੇ ਢੰਗ ਨਾਲ ਆਪਣੇ ਰਸਮੋਂ-ਰਿਵਾਜਾਂ ਨੂੰ ਅਪਣਾਉਣ ਦੀ ਅਪੀਲ ਕੀਤੀ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਏ ਪੰਜ ਪਿਆਰੇ ਸਾਹਿਬਾਨ ਵੱਲੋਂ ੧੨੮ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ ਗਿਆ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਮਾਗਮ ਨੂੰ ਸਫ਼ਲ ਬਣਾਉਣ ਵਾਸਤੇ ਪਿੰਡ ਹਰੜ ਖੁਰਦ ਦੇ ਸੂਝਵਾਨ ਵੀਰਾਂ, ਬਜ਼ੁਰਗਾਂ, ਭੈਣਾਂ, ਬੀਬੀਆਂ, ਬੱਚਿਆਂ ਵੱਲੋਂ ਬਹੁਤ ਸਹਿਯੋਗ ਪ੍ਰਾਪਤ ਹੋਇਆ।

## ਜੰਮੂ ਵਿਖੇ ਖਾਲਸਾ ਸਾਜਨਾ ਦਿਵਸ ਨੂੰ ਸਮਰਪਿਤ ਸਮਾਗਮ

ਸਿੱਖ ਮਿਸ਼ਨ ਜੰਮੂ ਕਸ਼ਮੀਰ (ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ) ਵੱਲੋਂ ਖਾਲਸਾ ਸਾਜਨਾ ਦਿਵਸ ਨੂੰ ਸਮਰਪਿਤ ਅੰਮ੍ਰਿਤ-ਸੰਚਾਰ ਸਮਾਗਮਾਂ ਦੀ ਲੜੀ ਅਰੰਭ ਕੀਤੀ ਗਈ। ਇਸੇ ਲੜੀ ਤਹਿਤ ਮਿਤੀ ੯-੪-੧੧ ਸ਼ਨੀਵਾਰ ਨੂੰ ਗੁਰਦੁਆਰਾ ਸਿੰਘ ਸਭਾ ਪ੍ਰੀਤ ਨਗਰ ਅਤੇ ੧੦-੪-੧੧ ਨੂੰ ਗੁਰਦੁਆਰਾ ਸਿੰਘ ਸਭਾ ਦਿਹਾਰਨ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ ਜਿਸ ਵਿਚ ਕ੍ਰਮਵਾਰ ੧੫੨ ਅਤੇ ੧੯੩ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ। ਸਮਾਗਮ ਵਿਚ ਸਿੱਖ ਮਿਸ਼ਨ ਜੰਮੂ-ਕਸ਼ਮੀਰ ਦੇ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਅੰਮ੍ਰਿਤ ਛਕ ਕੇ ਸਾਨੂੰ ਗੁਰੂ ਦੀ ਮਰਯਾਦਾ ਵਿਚ ਰਹਿਣਾ ਚਾਹੀਦਾ ਹੈ। ਸਮਾਗਮ ਨੂੰ ਸਫਲ ਕਰਨ ਲਈ ਸ. ਜਸਵਿੰਦਰ ਸਿੰਘ, ਸ. ਦਲਜੀਤ ਸਿੰਘ, ਸ. ਸੁਖਜੀਤ ਸਿੰਘ, ਸ. ਹਰਨਾਮ ਸਿੰਘ, ਭਾਈ ਕਰਮ ਸਿੰਘ ਪ੍ਰਚਾਰਕ ਅਤੇ ਦਫ਼ਤਰੀ

ਸਟਾਫ ਸਿੱਖ ਮਿਸ਼ਨ ਜੰਮੂ ਕਸ਼ਮੀਰ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਜਮਸ਼ੇਦਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਧਰਮ ਪ੍ਰਚਾਰ ਕਮੇਟੀ, ਅਕਾਲੀ ਦਲ ਜਮਸ਼ੇਦਪੁਰ ਵੱਲੋਂ ਟਾਟਾ ਨਗਰ ਅਤੇ ਨਾਲ ਲੱਗਦੇ ਇਲਾਕਿਆਂ ਵਿਚ ਧਰਮ ਪ੍ਰਚਾਰ ਕਮੇਟੀ ਅਕਾਲੀ ਦਲ ਜਮਸ਼ੇਦਪੁਰ ਦੇ ਪ੍ਰਧਾਨ ਸ. ਰਾਮ ਕ੍ਰਿਸ਼ਨ ਸਿੰਘ ਅਤੇ ਜਥੇਦਾਰ ਜਰਨੈਲ ਸਿੰਘ ਦੇ ਉਪਰਾਲੇ ਨਾਲ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧੯-੭-੧੦ | ਗੁ: ਸਾਹਿਬ, ਸੋਨਾਰੀ (ਟਾਟਾ) | ੨੫ |
| ੧੨-੧੧-੧੦ | ਗੁ: ਸਾਹਿਬ, ਸਾਕਚੀ (ਟਾਟਾ) | ੩੦ |
| ੧੪-੧੧-੧੦ | ਗੁ: ਗੁਰੂ ਨਾਨਕ ਦਰਬਾਰ ਭਦੱਰਕ (ਓੜੀਸਾ) | ੧੩ |
| ੨੩-੧੧-੧੦ | ਗੁ: ਸਾਹਿਬ, ਬਰਮਾ ਮਾਇਨਸ (ਟਾਟਾ) | ੭ |
| ੧੩-੧-੧੧ | ਗੁ: ਸਾਹਿਬ, ਨਾਮਦਾ ਬਸਤੀ (ਟਾਟਾ) | ੧੯ |
| ੬-੩-੧੧ | ਗੁ: ਸਾਹਿਬ, ਅਜ਼ਾਦ ਬਸਤੀ (ਟਾਟਾ) | ੧੮ |
| ੧੪-੪-੧੧ | ਗੁ: ਸਾਹਿਬ, ਗੋਰੀਸ਼ਕਰ ਰੋਡ ਜਗਮਾਲਾਈ (ਟਾਟਾ) | ੬੮ |
| ੧੫-੪-੧੧ | ਗੁ: ਸਾਹਿਬ, ਸਿੰਘ ਸਭਾ ਰੋਡ, ਕਿਲ੍ਹਾ ਉੜੀਸਾ | ੧੩ |
| ੨੪-੪-੧੧ | ਡੁਮਰੀ ਤਲਈਆ ਗੁਰਦੁਆਰਾ ਸਾਹਿਬ | ੨੫ |

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਸਿਖਲਾਈ ਕੈਂਪ

ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਮਿਤੀ ੨-੩-੧੧ ਤੋਂ ੪-੩-੧੧ ਤਕ ਗੁਰਮਤਿ ਸਿਖਲਾਈ ਕੈਂਪ ਗੁਰਦੁਆਰਾ ਛੋਟਾ ਸਿੱਖ ਸੰਗਤ ਕਾਰਟਨ ਸਟਰੀਟ ਵਿਖੇ ਲਗਾਇਆ ਗਿਆ। ਅਖੀਰਲੇ ਦਿਨ ੪-੩-੧੧ ਨੂੰ ਗੁਰਦੁਆਰਾ ਗੁਰੂ ਨਾਨਕ ਸਤਿਸੰਗ ਦੇ ਸਕੂਲ ਵਿਖੇ ਸਕੱਤਰ ਸ. ਭਰਪੂਰ ਸਿੰਘ ਅਤੇ ਸਮੂਹ ਗੁਰਦੁਆਰਾ ਅਤੇ ਸਕੂਲ ਕਮੇਟੀ ਦੇ ਸਹਿਯੋਗ ਨਾਲ ਗੁਰਮਤਿ ਸਮਾਗਮ ਕਰਵਾਇਆ ਗਿਆ। ਬੱਚਿਆਂ ਨੇ ਕੀਰਤਨ, ਕਵਿਤਾ, ਲੈਕਚਰ, ਪ੍ਰਸ਼ਨੋਤਰੀ ਮੁਕਾਬਲਿਆਂ ਵਿਚ ਹਿੱਸਾ ਲਿਆ। ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਦੇ ਪ੍ਰਚਾਰਕ ਭਾਈ ਹਰਵਿੰਦਰ ਸਿੰਘ, ਭਾਈ ਪਰਗਟ ਸਿੰਘ ਅਤੇ ਭਾਈ ਪਰਵਿੰਦਰ ਸਿੰਘ ਨੇ ਸੰਗਤ ਅਤੇ ਬੱਚਿਆਂ ਨੂੰ ਗੁਰਬਾਣੀ ਅਤੇ ਸਿੱਖ ਰਹਿਤ ਮਰਯਾਦਾ ਦੀ ਵੀਚਾਰ ਦੱਸੀ। ਅੰਤ ਵਿਚ ਸ. ਜਗਮੋਹਣ ਸਿੰਘ ਜਨਰਲ ਸਕੱਤਰ ਸਿੱਖ ਮਿਸ਼ਨ ਕਲਕੱਤਾ ਨੇ ਗੁਰਦੁਆਰਾ ਆਲਮਪੁਰ ਅਤੇ ਸਕੂਲ ਕਮੇਟੀ ਦਾ ਧੰਨਵਾਦ ਕੀਤਾ, ਬੱਚਿਆਂ ਨੂੰ ਇਨਾਮ ਦਿੱਤੇ ਅਤੇ ਕਮੇਟੀ ਮੈਂਬਰਾਂ ਨੂੰ ਸਨਮਾਨਿਤ ਕੀਤਾ। ਇਸ ਮੌਕੇ ਗੁਰਦੁਆਰਾ ਆਲਮਪੁਰ ਦੇ ਪ੍ਰਧਾਨ ਸ. ਏਕਮ ਸਿੰਘ, ਸ. ਜਗਤਾਰ ਸਿੰਘ ਸਕੱਤਰ ਇੰਦਰਜੀਤ ਸਿੰਘ, ਸਕੂਲ ਪ੍ਰਧਾਨ ਸ. ਗੁਰਮੁਖ ਸਿੰਘ ਮੈਂਬਰ ਸਿੱਖ ਮਿਸ਼ਨ ਕਲਕੱਤਾ, ਸ. ਸਤਵੀਰ ਸਿੰਘ ਅਤੇ ਸ. ਪ੍ਰਕਾਸ਼ ਸਿੰਘ ਨੇ ਬੱਚਿਆਂ ਨੂੰ ਅਸੀਸ ਦੇ ਕੇ ਸਮੂਹ ਮੈਂਬਰਾਂ ਨੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਕਮੇਟੀ ਦਾ ਧੰਨਵਾਦ ਕੀਤਾ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੬-੨੦੧੧*